੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਨਾਮਧਾਰੀ ਨਿਤਨੇਮ



ਪ੍ਰਕਾਸ਼ਕ :—

ਮੈਨੇਜਰ "ਸਤਿਜੁਗ"

ਸ੍ਰੀ ਜੀਵਨ ਨਗਰ

(ਸਿਰਸਾ)

## ਤਤਕਰਾ

## ਹਵਨ ਦੀ ਬਾਣੀ



## ਅੰਮ੍ਰਿਤ ਦੀ ਬਾਣੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਭੂਮਿਕਾ

੧

ਜਦ-ਜਦ ਵੀ ਧਰਮ ਦੀ ਗਿਲਾਨੀ ਤੇ ਹਾਨੀ ਹੁੰਦੀ ਹੈ ਪਾਪ ਪਰਵਿਰਤ ਹੁੰਦਾ ਹੈ ਤੇ ਅਧਰਮ ਫੈਲਦਾ ਹੈ। ਅਤਿਆ-ਚਾਰ ਵਧਦੇ, ਗਰੀਬ ਦੁਖਾਏ ਜਾਂਦੇ ਤੇ ਸਾਧੂ ਸਤਾਏ ਜਾਂਦੇ ਨੇ, ਜ਼ਾਲਮ ਜਰਵਾਣੇ ਮਨ ਭਾਂਦੇ ਜ਼ੁਲਮ ਕਰਦੇ ਨੇ, ਓਦੋਂ ਓਦੋਂ ਈਸ਼ਵਰ ਅੰਤਰਯਾਮੀ ਅਨਾਥਾਂ ਦੀ ਰਖਿਆ ਲਈ ਤੇ ਮਾਨ ਮਤੇ ਅਭਿਮਾਨੀ ਜਾਬਰ ਹੰਕਾਰੀਆਂ ਦਾ ਗਰਬ ਨਿਵਾ-ਰਨ, ਨਿਰਾਕਾਰ ਤੋਂ ਸਾਕਾਰ, ਮਾਨਵ ਦੇਹ ਧਾਰ ਕੇ ਧਰਤੀ ਤੇ ਅਵਿਤੀਰਨ ਹੋਇਆ ਕਰਦਾ ਹੈ। ਹਾਂ-ਹਾਂ ਜਦੋਂ-ਜਦੋਂ ਵੀ ਖਲਿਕ ਦੁਖੀ ਹੋ ਕੇ ਤੜਫੜਾਉਂਦੀ ਹੈ ਤਦੋਂ ਤਦੋਂ ਹੀ ਖਾਲਿਕ ਕੋਪਦਾ ਹੈ-"ਖਲਿਕ ਦੁਖੈ ਜਬ ਨੰਦ ਜੀ ਖਾਲਿਕ ਕੋਪੇ ਤਾਂਹਿ-" ਇਸਦਾ ਪ੍ਰਤੀਪਾਦਨ ਭਗਵਾਨ ਕ੍ਰਿਸ਼ਨ ਜੀ ਗੀਤਾ ਵਿਚ ਇੰਞ ਕਰਦੇ ਹਨ:-

ਯਦਾ ਯਦਾ ਹਿ ਧਰਮਸਯ ਗਲਾਨਿਰਭਵਤਿ ਭਾਰਤ।
ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ।
ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਯ 'ਚ ਦੁਸ਼ਕ੍ਰਿਤਾਮ।
ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ।੮।

ਸ੍ਰੀ ਗੁਰੂ ਜੀ ਅਵਿਤਾਰ ਵਾਦ ਦੇ ਇਸ ਸਿਧਾਂਤ ਨੂੰ ਗੁਰ-ਬਾਣੀ ਵਿਚ ਥਾਂ ਪੁਰ ਥਾਂ ਵਿਸਤੀਰਣ ਕੀਤਾ ਹੈ :-

"ਹਰਿ ਜੁਗ ਜੁਗ ਭਗਤ ਉਪਾਇਆ

ਪੇਜ ਰਖਦਾ ਆਇਆ ਰਾਮ ਰਾਜੇ।"

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਵੈ ਰਚਨਾ 'ਵਚਿਤ੍ਰ ਨਾਟਕ' ਵਿਚ ਗੀਤਾ ਦੇ ਉਪਰੋਕਤ ਸਲੋਕ ਦਾ ਅਖਸ਼ਰਸ ਹੂਬਹੂ ਅਨੁਵਾਦ ਕਰਦਿਆਂ ਇਸ ਨੂੰ ਇਉਂ ਮਾਨਤਾ ਦੇਕੇ ਪ੍ਰਵਾਣਤ ਕੀਤਾ ਹੈ :—

"ਜਬ ਜਬ ਹੋਤ ਅਰਿਸਟ ਅਪਾਰਾ।
ਤਬ ਤਬ ਦੇਹ ਧਰਤ ਅਵਿਤਾਰਾ।
ਧਰਮ ਚਲਾਵਨ ਸੰਤ ਉਬਾਰਨ।
ਦੁਸ਼ਟ ਸਭਨ੍ ਕੋ ਮੂਲ ਉਪਾਰਨ।"

ਆਦਿ ਬੀੜ ਵਿਚ ਇਸ ਸਿਧਾਂਤ ਨੂੰ ਚੰਗੀ ਤਰ੍ਹਾਂ ਵਿਸ-ਤ੍ਰਿਤ ਕਰਨ ਲਈ ਸ੍ਰੀ ਗੁਰੂ ਜੀ ਨੇ ਭਟਾਂ ਦੇ ਮੂੰਹੋਂ ਕਹਾਇਆ ਹੈ :—

"ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।
ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ।
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।

## ੨

ਅਜ ਤੋਂ ਕੋਈ ਪੰਜ ਕੁ ਸੌ ਸਾਲ ਪਹਿਲਾਂ ਜਦ ਅਸੀਂ ਭਾਰਤ ਦੇ ਇਤਿਹਾਸ ਵਲ ਨਜ਼ਰ ਮਾਰਦੇ ਹਾਂ ਤਦ ਸਾਡੇ ਲੂੰ-ਕੰਡੇ ਹੋ ਜਾਂਦੇ ਨੇ। ਓਨ੍ਹੀ ਦਿਨੀਂ ਸਾਡੀ ਇਸ ਵੀਰ ਜਨਣੀ ਵਸੁੰਧਰਾ ਦੀ ਹਾਲਤ ਬਹੁਤ ਹੀ ਤਰਸ ਯੋਗ, ਬਹੁਤ

ਡਰਾਵਣੀ ਤੇ ਭਿਆਨਕ ਦੁਖਾਂ ਭਰੀ ਸੀ। ਯਵਨ ਰਾਜ ਜ਼ੋਰਾਂ ਤੇ ਸੀ। ਹਿੰਦੂ ਦੁਖਾਏ ਤੇ ਸਤਾਏ ਜਾ ਰਹੇ ਸਨ। ਉਨ੍ਹਾਂ ਦੀਆਂ ਧੀਆਂ ਭੈਣਾਂ, ਬਹੂਆਂ ਬੇਟੀਆਂ ਨੂੰ ਜ਼ਾਲਮ ਜਾਬਰ ਯਵਨ ਦਿਨ ਦੀਵੀਂ ਲੁਟ ਖਸੁਟ ਕਰਕੇ ਖੋਹ ਖੜਦੇ ਸਨ, ਇਹਨਾਂ ਗੌਰੀਆਂ ਅਬਦਾਲੀਆਂ ਮੁਗਲਾਂ ਤੇ ਪਠਾਣਾਂ ਦੇ ਨਿਤ ਦਿਹਾੜੇ ਦੇ ਲੋਟੂ ਹਮਲਿਆਂ ਸੋਨ ਚਿੜੀ ਭਾਰਤ, ਅੰਨ, ਜਨ, ਧਨ, ਧਾਮ ਪੂਰਤ ਭਾਰਤ, ਹਾਂ ਜੀ-' ਸੁਜਲਾਂ ਸੁਫਲਾਂ, ਮਲਯਜ ਸ਼ੀਤਲਾਮ੍‍-"ਭਾਰਤ ਦੀਨਾ ਦੀਨ ਪ੍ਰਾਧੀਨ ਬਣ ਚੁਕੀ ਭਾਰਤ ਆਪਣਾ ਸੁਖ, ਸੰਪਤੀ, ਮਾਣ ਗੌਰਵ, ਇਜ਼ਤ ਅਣਖ ਤੇ ਸਵੈ ਸਤਿਕਾਰ ਲੁਟਾਕੇ ਲੁਟੇਰਿਆਂ ਦੀ ਮਿਧੀ ਲਤਾੜੀ, ਪਦ ਦਲਤ ਕੀਤੀ ਕਰਮਾਂ ਨੂੰ ਰੋ ਰਹੀ ਸੀ। ਇਕ ਦਿਨ ਵੀ ਅਰਾਮ ਸੁਖ ਤੇ ਸੁਆਦ ਦਾ ਨਹੀਂ ਸੀ ਗੁਜ਼ਰਦਾ, ਕਦੀ ਤੈਮੂਰ ਤੁਰਕਾਂ ਦੀ ਧਾੜ ਲੈਕੇ, ਹੜ੍ਹਦੇ ਪਾਣੀ ਵਾਂਗ ਬੇ ਕਾਬੂ, ਵਾਹੋ ਦਾਹੀ ਨਸਾ ਆਉਂਦਾ ਸੀ, ਕਦੀ ਜਾਬਰ ਬਾਬਰ ਬਾਬਰਵਾਣੀ ਆ ਫੇਰਦਾ ਸੀ।

ਕਦੀ ਨਾਦਰ ਸ਼ਾਹ ਆ ਕੜਕਦਾ, ਕਦੀ ਅਬਦਾਲੀ ਪਾਮਾਲੀ ਕਰਦਾ, ਲੁਟ ਮਾਰ ਕਰਕੇ ਹੂੰਝਾ ਫੇਰ ਜਾਂਦਾ ਸੀ। ਜਿਸਦੀ ਵਹਿਸ਼ੀਆਨਾ, ਖੋਹਾ ਮੋਹੀ ਦਾ ਹਰਿ ਜ਼ਬਾਨ ਤੇ ਚਰਚਾ ਸੀ :-

'ਖਾਧਾ ਪੀਤਾ ਲਾਹੇ ਦਾ,
ਰਹਿੰਦਾ ਅਹਿਮਦ ਸ਼ਾਹੇ ਦਾ'

ਇਸ ਸਮੇਂ ਦਾ ਕਲਮੀ ਚਿਤ੍ਰ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਇਉਂ ਚਿਤ੍ਰਿਤ ਕਰਦੇ ਹਨ :-

'ਸੱਯਦ ਸ਼ੇਖ ਮੁਗਲ ਪਾਠਾਨ,

ਜ਼ਾਲਮ ਭਏ ਜਬੀ ਬਲਵਾਨ ।
ਹਿੰਦੁਨ ਕੋ ਦੁਖ ਦਇਓ ਮਹਾਏ,
ਦੇਵਨ ਕੇ ਮੰਦਰ ਗਿਰਵਾਏ ।
ਘੋਰ ਨਾਥ ਸੇ ਔਘੜ ਸਾਧੂ,
ਪੰਡਿਤ ਦੱਤ ਸੇ ਸਮੰਤ ਅਗਾਧੂ ।
ਮਰਵਾ ਚੀਲਾਂ ਕੋ ਖੁਲਵਾਏ,
ਕੇਚਿਤ ਕਚੇ ਚੰਮ ਮੜ੍ਹਾਏ ।
ਕੇਚਿਤ ਮੇਖੈਂ ਠੋਕ ਸੁਕਾਏ,
ਕੇਚਿਤ ਕੁਤਿਓਂ ਸੇ ਤੁੜਵਾਏ ।
ਤੁਰਕ ਹੋਵਨਾਂ ਜਿਨ੍ਹੈ ਨਾ ਮਾਨਿਓ,
ਤਿਨ ਤਿਨ ਕੋ ਅਤਿਦੈ ਦੁਖ ਹਾਨਿਓ ।
**ਯਗ ਹਵਨ** ਕੋਈ ਕਰਨ ਨਾ ਪਾਏ,
ਕਰੇ ਜੋ ਤਹਿ ਦੁਖ ਦੈ ਮਰਵਾਏ।
ਸੁੰਦਰ ਪਿਖੈਂ ਜਾਹਿ ਕੀ ਤਰਨੀ,
ਪਕਰ ਕਰੈਂ ਬਲ ਸੋਂ ਨਿਜ ਘਰਨੀ।
ਕਾਜੀ ਰਿਸਵਤ ਲੈ ਕਰ ਸਾਰੇ,
ਸਾਚੇ ਕੋ ਝੂਠਾ ਕਰ ਡਾਰੇ ।

ਆਹ ! ਇਨਸਾਫ ਦੀ ਵਾਗ ਡੋਰ ਉਹਨਾਂ ਲੋਕਾਂ ਦੇ ਹਥ ਵਿਚ ਫੜਾਈ ਗਈ ਸੀ, ਜੋ ਇਨਸਾਫ ਦੇ ਨੇੜੇ ਤੀਕ ਵੀ ਢੁਕਣਾ ਨਹੀਂ ਸਨ ਚਾਂਹਦੇ। ਜਿਨ੍ਹਾਂ ਸਬੰਧੀ ਭਾਈ ਗੁਰਦਾਸ ਜੀ ਦੀ ਰਾਇ ਹੈ :—

"ਕਾਜੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗਵਾਏ"।

ਸਿੰਧ ਦੇ ਇਤਿਹਾਸ ਵਿਚ ਲਿਖਿਆ ਹੈ ਕਿ ਸਿੰਧ ਦੇ ਅਮੀਰ ਨੇ ਅਪਣੇ ਇਕ ਅਦਾਲਤੀ ਕਾਜ਼ੀ ਨੂੰ ਪੁਛਿਆ ਕਿ— "ਕਾਜ਼ੀ ਸਾਹਿਬ ਲੋਕਾਂ ਦੀ ਸ਼ਿਕਾਇਤ ਹੈ ਕਿ ਆਪ ਵੱਢੀ

ਬਹੁਤ ਖਾਂਦੇ ਹੋ ?"

ਅਗੋਂ ਕਾਜ਼ੀ ਨੇ ਜਵਾਬ ਵਿਚ ਕਿਹਾ–"ਹਜ਼ੂਰ ਮੈਂ ਮੁਦਈ ਤੇ ਮੁਦਾਲੇ ਕੋਲੋਂ ਹੀ ਲੈਂਦਾ ਹਾਂ ਪਰ ਗਵਾਹ ਤੇ ਮੇਰੇ ਹਥੋਂ ਸੁਕੇ ਹੀ ਬਚ ਨਿਕਲਦੇ ਹਨ।"

ਜਦ ਇੰਞ ਦੀ ਹਾਲਤ ਖਾਲਿਕ ਦੀ ਖਲਿਕ ਦੀ ਹੋਈ ਤਦ ਦੁਖੀ ਹੋਈ ਧੇਨੂ-ਧਰਾ ਅਕਾਲ-ਪੁਰਖ ਦੇ ਚਰਨਾਂ ਵਿਚ ਪ੍ਰਾਰਥਕ ਹੋਈ :—

"ਬਾਝਹੁ ਗੁਰੂ ਅੰਧੇਰ ਹੈ ਖਹਿ ਖਹਿ
ਮਰਦੇ ਬਹੁ ਬਿਧਿ ਲੋਆ।
ਵਰਤਿਆ ਪਾਪ ਜਗਤ੍ਰ ਤੇ
ਧਉਲ ਉਡੀਣਾਂ ਨਿਸਿ ਦਿਨ ਰੋਆ।
ਬਾਝ ਦਯਾ ਬਲ ਹੀਣ ਹੋਇ,
ਨਿਘਰ ਚਲਿਆ ਰਸਾਤਲ ਟੋਆ।
ਖੜਾ ਇਕਤੇ ਪੈਰ ਤੇ ਪਾਪ
ਸੰਗ ਬਹੁ ਭਾਰਾ ਹੋਆ।
ਥੰਮੇ ਕੋਇ ਨ ਸਾਧੁ ਬਿਨ,
ਸਾਧ ਨ ਦਿਸੇ ਜਗ ਵਿਚ ਕੋਆ।
ਧਰਮੁ ਧਉਲ ਪੁਕਾਰੇ ਤਲੇ ਖਲੋਆ।"

ਹਾਂ ਜੀ ! ਤਦ :—

'ਭਈ ਅਧਿਕ ਜਬ ਐਸ ਵਿਰਾਮੀ।
ਤਬ ਵਿਚਾਰ ਈਸ਼ਵਰ ਜਗ ਸੁਆਮੀ।
ਪਾਲਿਨ ਹੇਤ ਸਨਾਤਨ ਨੇਤੇ।
ਵੈਦਿਕ ਧਰਮ ਰਖਨ ਕੇ ਹੇਤੇ।
ਆਪ ਪ੍ਰਭੂ ਗੁਰੂ ਨਾਨਕ ਰੂਪੀ।

ਪ੍ਰਗਟ ਭਏ ਜਗ ਮੇਂ ਸੁਖ ਭੂਪੰ" ।

(ਸ੍ਰੀ ਨਾਨਕ ਪ੍ਰਕਾਸ਼)

ਤਦ :— ਕਲਮਲ ਹੋਈ ਮੇਦਨੀ
ਅਰਦਾਸ ਕਰੇ ਲਿਵ ਲਾਇ ।
ਸਚੇ ਸੁਣਿਆ ਕੰਨ ਦੇ ਧੀਰਕ
ਦੇਵੈ ਸਹਿਜ ਸੁਭਾਇ" ।

ਤਦ :—' ਉਸ ਸਤ ਸਨਾਤਨ ਮਰਯਾਦਾ "ਸੰਭਵਾਮੀ ਯੁਗੇ-ਯੁਗੇ" ਦੇ ਪਵਿਤ੍ਰ ਮਹਾਂ ਵਾਕ ਦੀ ਪਾਲਣਾ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਧਰਾ ਤੇ ਅਵਿਤਿਰਤ ਹੋਏ । ਆਪ ਜੀ ਦੇ ਪ੍ਰਾਦਰ ਭਾਵ ਤੋਂ ਪਹਿਲਾਂ, ਭਾਰਤ ਦੀ ਜੋ ਦਸ਼ਾ ਸੀ ਉਸ ਦਾ ਵਰਨਣ ਹਜ਼ੂਰ ਨੇ ਆਪ ਹੀ ਕਰਦਿਆਂ ਫਰਮਾਇਆ ਹੈ:

"ਕਲਿ ਕਾਤੀ ਰਾਜੇ ਕਾਸਾਈ,
ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ ਸਚੁ ਚੰਦ੍ਰਮਾ
ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ,
ਆਧੇਰੈ ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ ।
ਕਹੁ ਨਾਨਕ ਕਿਨਿ ਬਿਧਿ ਗਤਿਹੋਈ ।"

ਇਸੇ ਗਲ ਦਾ ਦਿਗ ਦਰਸ਼ਨ ਕਰਾਂਦੇ ਭਾਈ ਗੁਰਦਾਸ ਜੀ ਫ਼ਰਮਾਂਦੇ ਹਨ :—

"ਬਾਬਾ ਆਖੇ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ ।
ਕੂੜ ਅਮਾਵਸ ਵਰਤਿਆ ਹਉਂ ਭਾਲਣ ਚੜਿਆ ਸੰਸਾਰਾ ।
ਪਾਪ ਗ੍ਰਾਸੀ ਪ੍ਰਿਥਵੀ ਧਉਲ ਖੜਾ ਧਰ ਹੇਠ ਪੁਕਾਰਾ ।

ਬਾਝ ਗੁਰੂ ਡੁੱਬਾ ਜਗ ਸਾਰਾ।"

ਅਤੇ :—"ਕਲਿ ਹੋਈ ਕੁਤੇ ਮੁਹੀ ਖਾਜ
ਹੋਆ ਮੁਰਦਾਰ ਗੁਸਾਈ।
ਰਾਜੇ ਪਾਪ ਕਮਾਂਵਦੇ ਉਲਟੀ
ਵਾੜ ਖੇਤ ਕਉ ਖਾਈ।"

ਜਦ ਦੁਨੀਆਂ ਦੀ ਵੇਦਨ, ਆਪ ਜੀ ਨੇ ਇੰਝ ਮਹਿ-ਸੂਸ ਕੀਤੀ ਤਦ ਘਰ ਬਾਰ ਸਭੋ ਕੁਝ ਛਡ ਸ੍ਰੀ ਬਾਬਾ ਕਾਲੂ ਤੇ ਮਾਤਾ ਤ੍ਰਿਪਤਾ ਜੀ ਦੀਆਂ ਆਸਾਂ ਉਮੀਦਾਂ ਤੇ ਪਾਣੀ ਫੇਰ ਨਿਕਲ ਤੁਰੇ ਤੇ ਏਮਨਾਬਾਦ ਭਾਈ ਲਾਲੋ ਗਰੀਬ ਕ੍ਰਿਤੀ ਦੇ ਘਰ ਜਾ ਕੇ ਉਗ੍ਰ ਤਪ ਕੀਤਾ :—

"ਰੇਤ ਅੱਕ ਆਹਾਰ ਕਰ ਰੋੜਾਂ
ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ ਵਡੇ ਭਾਗ
ਹਰਿ ਸਿਉਂ ਬਣਿ ਆਈ।"

ਜਦ ਹਜ਼ੂਰ ਨੇ ਅੰਤ੍ਰ ਧਿਆਨ ਹੋਕੇ ਲੋਕਾਈ ਦੀ ਦੁਹਾਈ ਸੁਣੀ ਤਦ ਭਾਰਤ ਦਾ ਆਰਤ ਨਾਦ ਆਪ ਤੋ ਸੁਣਿਆ ਨਾ ਗਿਆ :—

"ਬਾਬਾ ਦੇਖੈ ਧਿਆਨ ਧਰ
ਜਲਦੀ ਸਭ ਪ੍ਰਿਥਵੀ ਦਿਸ ਆਈ,
ਬਾਝਹੁ ਗੁਰੂ ਗੁਬਾਰ ਹੈ
ਹੈ-ਹੈ ਕਰਦੀ ਸੁਣੀ ਲੁਕਾਈ।

† † † †

"ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ
ਕੋਈ ਹਰਿਆ ਬੂਟੁ ਰਹਿਓ ਰੀ।"

ਆਪ ਜੀ ਦਾ ਗਰੀਬ ਨਿਵਾਜ਼ ਦਿਲ ਇਹ ਦੁਖੜੇ ਬ੍ਰਦਾਸ਼ਤ ਨਾ ਕਰ ਸਕਿਆ, ਝਟ ਪਟ ਅੰਤ੍ਰ ਧਿਆਨ ਹੋ ਕੇ ਬੇਨਤੀ ਵਿਚ ਜੁੜ ਗਿਆ-"ਹੇ ਪਤਿਤ ਪਾਵਨ ਦੀਨਾ ਬੰਧੂ ! ਨਾਥ! ਰਖਲੈ, ਬਚਾਲੈ, ਬਾਹੁੜੀ ਕਰ-ਹੇ ਸਾਈਂ :-

'ਜਗਤ ਜਲੰਦਾ ਰਖਿਲੈਅਪਣੀ ਕਿਰਪਾ ਧਾਰਿ।
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।'

੩

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁੜ ਧਰਮ ਪਰਿਚਾਰ ਤੇ ਅਧਰਮ ਪਰਿਹਾਰ ਆਰੰਭ ਕੀਤਾ। ਲੋਕਾਂ ਨੂੰ ਦਯਾ ਧਰਮ, ਸਤਿ ਸੰਤੋਖ ਯਗ ਹਵਨ ਆਦਿ ਸ੍ਰੇਸਟ ਗੁਣਾਂ ਵਿਚ ਪਰਵਿਰਤ ਕੀਤਾ ਅਤੇ ਇਕ **ਸਿਖ ਧਰਮ** ਰੂਪ ਮਨੋਹਰ ਬ੍ਰਿਛ ਦੀ ਜੜ੍ਹ ਲਾਈ। ਆਪ ਤੋਂ ਪਿਛੋਂ ਆਪ ਜ਼ੀ ਦੇ ਜਾਨਸ਼ੀਨ ੮ ਗੁਰੂਆਂ ਨੇ ਉਸ ਰੁਖ ਨੂੰ ਉਸੇ ਸ਼ਕਲ ਵਿਚ ਕਾਇਮ ਰਖਨ ਲਈ ਵਡੇ ਵਡੇ ਯਤਨ ਕੀਤੇ ਅਤੇ ਇਸ ਦੀਆਂ ਜੜ੍ਹਾਂ ਵਿਚ ਆਪਨੀ ਸ਼ਾਹਰਗ ਦਾ ਖ਼ੂਨ ਪਾਕੇ ਸਮੇਂ-ਸਮੇਂ ਲੋੜ ਅਨੁਸਾਰ ਸਿੰਜਿਆ। ਤਿਲਕ ਜੰਞੂ ਤੇ ਵੈਦਿਕ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿਲੀ ਵਿਚ ਜਾ ਕੇ ਸੀਸ ਦਿਤਾ :—

ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ। ਧਰਮ ਹੇਤ ਸਾਕਾ ਜਿਨਿ ਕੀਆ। ਸੀਸ ਦੀਆ ਪਰ ਸਿਰਰ ਨਾ ਦੀਆ। ਸਾਧਨ ਹੇਤ ਇਤੀ ਜਿਨ ਕਰੀ। ਸੀਸ ਦੀਆ ਪਰ ਸੀ ਨਾ ਉਚਰੀ। (ਸ੍ਰੀ ਦਸਮ ਗਰੰਥ)

ਉਪਰੰਤ ਪੰਥ ਦੀ ਵਾਗ ਡੋਰ ਸਾਹਿਬ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਨੇ ਸੰਭਾਲੀ। ਆਪ ਜੀ ਦੀ ਤ੍ਰਿਕਾਲਗਯ ਤੇ ਸੂਵ-ਗਯ ਦਰਿਸ਼ਟੀ ਨੇ ਇਹ ਅਨੁਭਵ ਕੀਤਾ ਕਿ—'ਜੇ ਭਾਰਤ ਦੀ ਅਜੇਹੀ ਹਾਲਤ ਹੀ ਰਹੀ ਤਾਂ ਉਹ ਦਿਨ ਦੂਰ ਨਹੀਂ ਜਦ ਯਵਨ ਇਸਨੂੰ ਅਸਲੋਂ ਹੀ ਬਰਬਾਦ ਕਰ ਦੇਣਗੇ। ਇਹ ਹਿੰਦੂ ਕੌਮ ਮੁਰਦਾ ਤੇ ਨਪੁੰਸਕ ਹੋ ਚੁਕੀ ਹੈ। ਜਾਤੀਯਤਾ ਨਸ਼ਟ ਹੋ ਗਈ ਹੈ। ਨਿਜ ਗੌਰਵ ਤੇ ਸਵੈ ਸਤਿਕਾਰ ਅਸਲੋਂ ਹੀ ਨਹੀਂ ਸੀ ਰਿਹਾ। ਧਰਮ ਮੰਦਰ ਮਿਟੀ ਵਿਚ ਮਿਲਾ ਦਿਤੇ ਗਏ ਨੇ। ਬਹੂ ਬੇਟੀਆਂ ਦੀ ਅਸਮਤ ਲੁਟੀ ਜਾ ਰਹੀ ਹੈ। ਇਸ ਦੇ ਨੌਂ ਨਿਹਾਲ ਗਜ਼ਨੀ ਆਦਿ ਦੇ ਬਜ਼ਾਰਾਂ ਵਿਚ ਟਕੇ ਟਕੇ ਤੋਂ ਬਿਕ ਰਹੇ ਨੇ। ਇਹ ਸਭੋ ਕੁਝ ਹਿੰਦੂ ਕੌਮ ਦੇ ਸਾਹਵੇਂ ਹੀ ਕੀਤਾ ਜਾ ਰਿਹਾ ਹੈ। ਫੇਰ ਵੀ ਕੀ ਮਜਾਲ ਜੋ ਰਤਾ ਭਰ ਵੀ ਇਸ ਦੇ ਦਿਲ ਵਿਚ ਮਲਾਲ ਪੈਦਾ ਹੋਵੇ। ਕੋਈ ਵੀ ਆਗੂ ਉਫ਼ ਨਹੀਂ ਕਰ ਰਿਹਾ, ਜਿਸਤੇ ਇਸਤੋਂ ਕਿਸੇ ਤਰਾਂ ਦੀ ਵੀ ਆਸ ਨਹੀਂ ਕੀਤੀ ਜਾ ਸਕਦੀ ਪਰ ਇਸਦਾ ਬਚਾ ਕਰਨਾ ਵੀ ਜ਼ਰੂਰੀ ਹੈ :—

"ਇਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।"

ਏਸ ਤਰਾਂ ਢੇਰ ਚਿਰ ਦੀ ਸੋਚ ਵਿਚਾਰ ਪਿਛੋਂ ਭਾਰਤ ਤੇ ਹਿੰਦੂ ਕੌਮ ਦੀ ਦਸ਼ਾ ਦਾ ਵਿਚਾਰ ਕਰਕੇ, ਧਰਮ ਮਰ-ਯਾਦਾ ਸਥਿਰ ਕਰਨ ਲਈ ਜਿਸ ਬ੍ਰਿਛ ਦੀ ਜੜ੍ਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਾਈ ਸੀ, ਉਸ ਨੂੰ ਪਿਉਂਦ ਕਰਕੇ ਅਗੇ ਨਾਲੋਂ ਵੀ ਵਧੀਕ ਸੁਹਾਵਨਾ, ਹਰਾ ਭਰਾ ਤੇ ਸਰ ਸਬਜ਼ ਤੇ ਹਰਮਨ ਪਿਆਰਾ ਬਨਾਉਣ ਲਈ ਬਹੁਤ ਦਿਨ ਨੈਣਾ ਦੇਵੀ ਦੀ ਪਹਾੜੀ ਤੇ ਯੱਗ ਹਵਨ ਆਦਿ ਉਗਰ ਤਪ ਕੀਤਾ। ਸੰਮਤ ੧੭੫੬ ਬਿਕ੍ਰਮੀ ਨੂੰ ਅੰਮ੍ਰਿਤ ਛਕਾ ਕੇ, ਚਾਰ

ਬਰਨ ਤੇ ਇਕੋ ਭਾਈ ਬਨਾ ਕੇ ਹਿੰਦੂਆਂ ਨੂੰ ਕੌਮੀਅਤ ਦੇ ਅਜੇਹੇ ਪਿਆਰ ਸੂਤਰ ਵਿਚ ਪ੍ਰੋਇਆ, ਜਿਨਾਂ ਦੀ ਸੰਗਠਤ ਸ਼ਕਤੀ ਨੇ ਭਾਰਤ ਦੀ ਕਾਇਆਂ ਪਲਟ ਕੇ ਰਖ ਦਿਤੀ। ਹਿੰਦੂਆਂ ਵਿਚੋਂ ਹੀ ਇਕ ਸੇਵਾ ਦਲ ਕਾਇਮ ਕਰਕੇ, ਉਸਦਾ ਨਾਂ "ਖਾਲਸਾ" ਜਾਂ ਗੁਰੂ ਕੀ ਫੌਜ ਰਖ ਦਿਤਾ, ਜਿਸ ਨੂੰ ਆਦਰਸ਼ ਰੂਪ ਮਹਾ ਮੰਤ੍ਰ ਦੇ ਕੇ ਹਦੈਤ ਕਰਦਿਆਂ ਆਗਿਆ ਕੀਤੀ :—

"ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ"

ਜੇ ਭਲਾ ਆਪ ਜੀ ਅਜਿਹਾ ਨਾ ਕਰਦੇ ਤਦ ਕੀ ਹੁੰਦਾ ? ਇਸਦਾ ਜਵਾਬ ਭਾਈ ਸੰਤੋਖ ਸਿੰਘ ਜੀ' "ਸੂਰਜ ਪ੍ਰਕਾਸ਼" ਵਿਚ ਲਿਖਦੇ ਹੋਏ ਦੇਂਦੇ ਹਨ :—

"ਛਾਇ ਜਾਤੀ ਏਕਤਾ, ਅਨੇਕਤਾ ਬਲਾਇ ਜਾਤੀ, ਧਾਇ ਜਾਤੀ ਕੁਚਲਤਾ ਕਤੇਬਨ ਕੁਰਾਨ ਕੀ। ਪਾਪ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ ਵਰਨ ਗਰੱਕ ਜਾਤੇ, ਸਹਿਤ ਵਿਧਾਨ ਕੀ। ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ, ਰੀਤ ਮਿਟ ਜਾਤੀ ਕਥਾ ਵੇਦ ਔ ਪੁਰਾਨ ਕੀ। ਸ੍ਰੀ ਗੁਰੂ ਗੋਬਿੰਦ ਸਿੰਘ ਪਤਿਤ ਪਾਵਨ ਸੂਰ ਮੂਰਤੀ ਨਾ ਹੋਤੀ ਜੋ ਪੈ ਕਰੁਣਾ ਨਿਧਾਨ ਕੀ।"

ਪਰ ਸ੍ਰੀ ਗੁਰੂ ਜੀ ਤੇ ਧਰਾ ਤੇ ਆਇ ਹੀ ਇਸੇ ਕੰਮ ਲਈ ਸਨ :—"ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ।"

ਆਪ ਜੀ ਦੇ ਅਵਿਤੀਰਨ ਤੇ ਕੀ ਹੋਇਆ ? ਇਹ ਕੋਈ ਗੁਝੀ ਛਿਨੀ ਗਲ ਨਹੀ ਸਗੋਂ ਸੂਰਜ ਵਾਂਗ ਪ੍ਰਕਾਸ਼ਵਾਨ ਤੇ ਰੋਸ਼ਨ ਹੈ :—"ਕੂੜ ਕਪਟ ਸਭ ਛਪ ਗਿਆ, ਸਭ ਸਚ

ਵਰਤਾਰਾ, ਫਿਰ ਯੱਗ ਹੋਮ ਠਹਿਰਾਇ ਕਰ ਨਿਜ ਧਰਮ ਸਵਾਰਾ" ਚੀਫ਼ ਖਾਲਸਾ ਦੀਵਾਨ ਦੇ ਉਪਦੇਸ਼ਕ ਭਾਈ ਹਰਨਾਮ ਸਿੰਘ 'ਸਚੀ ਮੁਹਬਤ"ਵਿਚ ਲਿਖਦੇ ਨੇ :—

**'ਯੱਗਹੋਮ'** ਹੋਵਨਾ ਕੋਈ ਹਿੰਦ ਮੇਂ ਨਾ ਮੂਲ ਪਾਤਾ ਝੂਲਤੇ ਨਿਸ਼ਾਨ ਨਾਹੀ ਆਜ ਹਿੰਦਵਾਨ ਕੇ। ਕਹਿਤ ਹਰ-ਨਾਮ ਸਿੰਘ ਏਸ ਮੇਂ ਨਾ ਝੂਠ ਜਾਨੋ, ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।" ਸ੍ਰੀ ਗੁਰੂ ਜੀ ਯੱਗ-ਹਵਨ ਦੇ ਅਜਿਹੇ ਪਿਆਰੇ ਸਨ, ਜਦ ਪੰਡਿਤ ਕੇਸੋਦਾਸ ਜੀ ਨੇ ਦੇਵੀ ਪ੍ਰਗਟ ਕਰਨ ਸਮੇਂ ਹਵਨ ਕਰਨ ਲਈ ਕਿਹਾ। ਤਦ ਆਪ ਜੀ ਨੇ ਫੁਰਮਾਇਆ :—

'ਯਹ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਪ ਮੁਨਿ ਅਵਿਤਾਰ। ਸੋ ਤੋ ਹਮ ਭੀ ਕਰਨਾ ਚੈਹੈਂ। ਜਾਤੇ ਸਭ ਸ੍ਰਿਸਟੀ ਸੁਖ ਪੈਹੈਂ। ਇਕ ਤੋ ਹੈ ਦੁਰਭਿਖ ਅਤਿਭਾਰੀ। ਹੈ ਪੜਿ ਰਿਹੋ ਨਾ ਬਰਸਤ ਬਾਰੀ। ਦੂਜਰ ਭਾਰਤ ਵਰਸ਼ ਮੰਝਾਰੇ। ਮਹਾ ਮਰੀ ਪੜ ਰਹੀ ਅਪਾਰੇ। ਤ੍ਰਿਤੀਏ ਜੋ ਨਰ ਨਾਰੀ ਆਰਜ। ਹੋਇ ਰਹੇ ਨਿਜ ਧਰਮੋਂ ਖਾਰਜ। ਪਾਪ ਕੁਕਰਮਨ ਮੇਂ ਅਤਿ ਲਾਗੇ। ਇਸੀ ਹੇਤ ਬਨ ਰਹੇ ਅਭਾਗੇ। ਜਗ ਹੋਮ ਲੋ ਸੁਕ੍ਰਿਤ ਜੋ ਹੈ। ਹਾਕਮ ਤੁਰਕ ਕਰਨ ਨਹੀਂ ਦੈ ਹੇ। ਹਮ ਜਬ ਹਵਨ ਯੱਗ ਕਰਵੈਹੈਂ। ਖੁਸ਼ ਹੋ ਘਨ ਜਲ ਬਹੁ ਬਰਸੈਹੈਂ। ਦੁਰਭਿਖ ਨਸੇ ਅੰਨ ਬਹੁ ਥੈਹੇ। ਸੁਕ੍ਰਿਤ ਸਭ ਕਰਨੇ ਲਗ ਜੈ ਹੈ। ਨਸੈ ਅਵਿਦਯਾ ਵਿਦਯਾ ਐਹੈ। ਸੂਰ ਵੀਰਤਾ ਦ੍ਰਿੜ ਪ੍ਰਗਟੈਹੈ। ਵਰਨ ਆਸਰਮੀ ਜਨ ਹੈ ਜੇਤੇ। ਕਾਇਰਤਾ ਕਰ ਪੂਰਨ ਤੇਤੇ। ਉਨੈ ਹਵਨ ਕੀ ਪਵਨ ਲਗੈ ਜਬ। ਸ਼ੇਰ ਬਘਯਾੜਨ ਸੇ ਹਵੈਹੈ ਸਭ। ਸੂਰਬੀਰਤਾ ਉਰ ਮੇ ਜਗ ਹੈ। ਧਰਮ ਪੁਰਾਤਨ ਕਰਨੇ ਲਗ ਹੈ। ਪ੍ਰਭਤਾ ਦੇਹ

ਅਰੋਗ ਕ੍ਰਾਂਤੀ। ਵਿਜਯ ਗਯਾਨ ਸੰਤਤਿ ਸੁਖ ਦਾਤੀ। ਨਿਰ-ਭੈਤਾ ਜਸ ਗੁਨ ਦੇਵੀ ਸਭ। ਹੋਹਿ ਪ੍ਰਾਪਤ ਗੁਰਘਰ ਮੈਂ ਤਬ। ਬਾਲਿਕ ਭਾਗਵਾਨ ਪ੍ਰਗਟੈਹੈ। ਰੋਗ ਸੀਤਲਾ ਆਦਿ ਨਸੈਹੈ। ਕਾਮਾਦਿਕ ਜੋ ਅਸੁਰੀ ਸੰਪਤ। ਯਗ ਹੋਮ ਕੋ ਪਿਖ ਕਰ ਕੰਪਤ। ਉਤਮ ਗੁਣ ਸਤਿ ਆਦਿਕ ਜੇਹੈ। ਬਾਵਨ ਕਹੇ ਵੇਦ ਰਿਗ ਮੇਹੈ। ਸੋ ਅਵੱਸ਼ ਜਗ ਮੈਂ ਪ੍ਰਗਟੈਹੈ। ਹੋਮ ਯਗ ਬਿਧਵਤ ਜਬ ਥੈਹੈ।" (ਪੰਥ ਪ੍ਰਕਾਸ਼ ਐਡੀਸ਼ਨ ੬)

ਸ੍ਰੀ ਗੁਰੂ ਜੀ ਨੇ ਸ੍ਰੀ ਮੁਖ ਦੁਆਰਾ ਵੀ ਉਚਾਰਨ ਕੀਤਾ ਹੈ :— 'ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ।" ਇਹਨਾਂ ਉਪਰੋਕਤ ਪ੍ਰਮਾਣਾਂ ਤੋਂ ਸਿਧ ਹੋ ਜਾਂਦਾ ਹੈ ਕਿ ਸਤਿਗੁਰਾਂ ਦਾ ਅਵਿਤਾਰ ਧਰਮ ਦ੍ਰਿੜ੍ਹ ਕਰਨ ਤੇ ਯਗ ਹਵਨ ਆਦਿ ਮਰਯਾਦਾ ਕਾਇਮ ਰਖਨ ਲਈ ਹੀ ਹੋਇਆ ਸੀ। ਆਪ ਜੀ ਨੇ ਨਾ ਕੇਵਲ ਯਗ-ਹਵਨ ਆਦਿ ਦੀ ਰਖਿਆ ਹੀ ਕੀਤੀ ਸਗੋਂ ਆਪ ਆਦਰਸ਼ ਪ੍ਰਤੀਕ, ਬਣਕੇ ਸਰਧਾਲੂ ਸਿਖਾਂ ਨੂੰ ਜਾਚ ਦਸੀ, ਜਿਤਨਾ ਚਿਰ ਖਾਲਸਾ ਜੀ ਉਪਰੋਕਤ ਸਿਧਾਂਤ ਤੇ ਚਲਦਾ ਰਿਹਾ ਉਤਨਾ ਚਿਰ ਦਿਨ ਦੂਣੀ ਤੇ ਰਾਤ ਚੌਣੀ ਤ੍ਰਕੀ ਹੁੰਦੀ ਰਹੀ। ਪਰ ਜਦ ਰਾਜ ਭਾਗ ਪ੍ਰਾਪਤ ਹੋ ਜਾਣ ਤੇ ਇਨਾਂ ਸੁਕ੍ਰਿਤ ਕਰਮਾਂ ਨੂੰ ਭੁਲਾ ਦਿਤਾ ਗਿਆ ਅਤੇ ਭੁਲਾ ਦਿਤਾ ਆਪਣਾ ਉਦੇਸ਼ :—

"ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਖਾਰਨ"

ਸੰਤਾਂ ਦੀ ਰਖਿਆ ਕਰਨੀ ਤੇ ਕਿਤੇ ਰਹੀ ਆਪ ਹੀ ਸੰਤਾਂ ਨੂੰ ਦੁਖ ਦੇਣ ਲਗ ਪਿਆ। ਖਾਲਸਈ ਫ਼ੌਜ ਨੇ ਭਾਈ ਸੰਤ ਵੀਰ ਸਿੰਘ ਜੀ ਨੌਰੰਗਾਵਾਦੀਆਂ ਨੂੰ ਭਜਨ ਕਰਦਿਆਂ ਨੂੰ ਤੋਪ ਨਾਲ ਉਡਾਕੇ ਬੜੇ ਫ਼ਖਰ ਤੇ ਮਾਣ ਨਾਲ ਕਿਹਾ ਸੀ

ਕਿ–'ਵੀਰ ਸਿੰਘ ਜੇਹੇ ਅਸੀਂ ਮਾਰ ਦਿਤੇ ਨਹੀਂ ਛਡਣਾ ਸਾਧ ਤੇ ਸੰਤ ਮੀਆਂ।'ਖਾਲਸਾ ਧਰਮ ਭ੍ਰਸਟ ਹੋ ਗਿਆ। ਦੇਸ਼ ਵਿਚ ਸੁਖ ਵਰਤਾਣ ਦੀ ਥਾਂ ਆਪ ਦੁਖ ਦਾ ਕਾਰਨ ਬਣ ਬੇਠਾ। ਸਾਰੇ ਦੇਸ ਵਿਚ ਬੁਰਛਾ ਗਰਦੀ ਤੇ ਸਿਖਾਂ ਸ਼ਾਹੀ 'ਨਾਦਰ ਸ਼ਾਹੀ' ਵਾਂਗ ਬਦਨਾਮ ਹੋ ਗਈ ਅਤੇ ਨੌਬਤ ਖਾਨਾ ਜ਼ੰਗੀ ਤੋਂ ਲੰਘਕੇ ਤਬਾਹੀ ਤੀਕ ਪੁਜ ਗਈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਸਚਾਤ ਬਾਬੇ ਬੰਦੇ ਤੀਕ ਖਾਲਸਾ ਜੀ ਆਪਣੇ ਧਾਰਮਿਕ ਅਸੂਲ ਯਗ ਹਵਨ ਆਦਿ ਮਰਯਾਦਾ ਠੀਕ–ਠੀਕ ਪਾਲਨ ਕਰਦਾ ਰਿਹਾ। ਜਿਸਦਾ ਵੇਰਵਾ ਦੇਂਦੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:—

ਕਬਿਤ॥ ਸ੍ਰੀ ਗੁਰੂ ਦਸਮੇਸੈਂ ਬੰਦੇ ਪ੍ਰਯੰਤ ਬਿਅੰਤ, ਸਿੰਘ ਥੋਏ ਜੋਊ ਸੋਊ ਚਾਲ ਐਸਥੇ ਚਲੇ। ਤਨ ਮਨ ਧਨ ਤਿਨੈਂ ਅਰਪੈ ਥੇ ਗੁਰੂ ਹਿਤ ਰਾਖਬੇਕੋ ਹਿੰਦ ਜਿੰਦ ਦੇਨ ਚਾਹੇ ਥੇ ਭਲੇ। ਲੋਭ ਰਾਜਸਾਜ਼ ਕਾ ਬਿਆਪਿਓ ਦਰਾਜ ਤਿਨੈਂ ਸਮਰੈਂ ਪੈ ਕਮਰੈਂ ਕਸੀ ਥੀ ਅਮਰੈਂਵਲੇ। ਜਤ, ਸਤ, ਤਪ, ਜਪ, ਤੋਖ, ਧਾਰੀ ਪਰਉਪਕਾਰੀ ਪਾਰੀ, ਗੁਰ ਸਿਖੀ ਵਾਰੀ ਰੀਤ ਸਹਿ ਕੇ ਕਲੇ ॥੧੩॥

ਪਰ ਤੀਆ ਮਾਤ ਧੀਆ ਭਗਨੀ ਲਖੀਆ ਕਰੈਂ ਬੀਆ ਬਿਤ ਹੋਰ ਕੀਆ ਹੀਆ ਨਾਂ ਚੁਰਾਨੇ ਥੇ। ਪਾਰ ਤੈ ਪਰਣ ਸਰਣਾਗਤੇਂ ਸਿਦੀਵ ਦਿਢ ਹਰਨ ਅਰਿਨ ਦਿਗ ਮਰਨ ਪਛਾਨੇ ਥੇ। ਰਾਖਤੇ ਭਰੋਸਾ ਪੂਰਾ ਗੁਰੂ ਕਰਤਾਰ ਪਰ ਨਿਜ ਕਰਨੀ ਕੋ ਨੀਕੋ ਨਾ ਹੰਕਾਰ ਠਾਨੇਥੇ। ਨਾਮ ਕੇ ਜੱਪਯਾ ਦੇਗ ਤੇਗ ਕੋ ਚੱਲਯਾ ਹਰਿ ਗਯਾਨ ਦਾਨ ਦਯਾ ਸਿੰਘ ਛਾਨੇ ਨਾ ਪੁਰਾਨੇਥੇ ॥੧੭॥

‡ ‡ ‡ ‡

ਬਸਤ੍ਰ ਥੋਰ ਭੂਰ ਸਸਤ੍ਰਧਾਰੀ ਸੂਰ ਬਖਤਰ ਅੰਗ ਜੰਗ ਵਖਤ ਸੁਧਾਰਤੇ। ਸੂਧੇ ਦਾਹੜੇ ਮੂਛੈ ਅੱਛ ਦਸਤਾਰੇ ਸਵੇਤ ਸਵੱਛ ਕਟਿ ਪ੍ਰਤੱਛ ਕੱਛ ਪੱਟ ਦਿਦ ਧਾਰਤੇ। ਅੰਗਰਖੀ ਗਰ ਭੂਰੇ ਗਲਤੀ ਕਮਰ ਕਸੇ ਨਾਦਰੇਂ ਮ੍ਰਿਗੇਸ਼ ਖੇਸ ਚਾਦ-ਰੇਂ ਕੀ ਧਾਰਤੇ। ਅੰਬਰੀ ਪਿਰੀਬਰੀ ਅਜੀਵਕਾ ਰੁਖਤ ਓਦ ਕੰਬਰੀ ਸੇ ਪੰਬਰੀ ਕੀ ਛਬ ਛੀਨ ਡਾਰਤੇ॥ ੧੮॥

‡ ‡ ‡ ‡

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ ਜੋੜ ਮੇਲ ਠਾਟ ਰਾਠ ਕਾਠ ਮੇਲ ਠਾਨੀਤੇ। **'ਹੋਮਯੱਗ'** ਕਰਵਾਤੇ ਪ੍ਰਸਾਦ ਬਟਵਾਤੇ ਰੌਣਕ ਰਖਾਤੇ ਗਾਤੇ ਸਬਦ ਜਬਾਨੀ ਥੇ। ਦੇਤੇ ਜੋ ਕਿਸਾਨ ਆਨ ਲੇਤੇ ਸਿੰਘ ਮੋਦ ਮਾਨ ਬੇਤੇ ਬ੍ਰਹਮ ਗਯਾਨੀ ਤੇ ਉਪਾਸਕ ਮਹਾਂਨੀ ਥੇ। ਦਾਨੀ ਥੇ ਇਮਾਨੀ ਥੇ ਗੁਮਾਨੀ ਬੀਰ ਮਾਨੀ ਥੇ ਸੁਦੇਵਗਨ ਸਾਨੀ ਥੇ ਬਦੇਹੀ ਸਮ-ਗਯਾਨੀ ਥੇ।

ਉਪਰੋਕਤ ਪ੍ਰਮਾਣਾਂ ਨੂੰ ਪੜ੍ਹਕੇ ਪਤਾ ਲਗ ਜਾਂਦਾ ਹੈ ਕਿ ਪੁਰਾਣੇ ਸਿੰਘ ਕਿਤਨੇ ਮਹਾਨ, ਕਿਤਨੇ ਪਵਿਤ੍ਰ ਕਿਤਨੇ ਸੁਧ ਆਚਰਣ ਦੇ ਧਾਰਨੀ ਭਜਨੀਕ ਗਿਆਨੀ ਸੂਰਮੇ ਤੇ ਯਗ ਹਵਨਕਰਨ ਕਰਾਉਣ ਦੇ ਪਿਆਰੇ ਤੇ ਪ੍ਰੀਤਵਾਨ ਸਨ। ਜਦ ਅਜਿਹੇ ਮਹਾਂ ਪੁਰਸ਼ ਏਸ ਅਸਾਰ ਸੰਸਾਰ ਤੋਂ ਚਲਦੇ ਹੋਏ ਅਤੇ ਖਾਲਸਾ ਜੀ ਦੀ ਸੰਗਠਤ ਏਕਤਾ ਸ਼ਕਤੀ ਅਨੇ-ਕਤਾ ਵਿਚ ਪ੍ਰਣਿਤ ਹੋ ਗਈ, ਖਾਲਸਾ ਬਾਰਾਂ ਮਿਸਲਾਂ ਵਿਚ ਵੰਡਿਆ ਗਿਆ, ਪਰਸਪਰ ਪਰੇਮ-ਪਿਆਰ ਤੇ ਇਤਫਾਕ ਖੰਭ ਲਾਕੇ ਉਡ ਗਿਆ, ਗੁਰ ਸਿੱਖੀ ਦੀ ਰੀਤ ਭੁਲ ਗਈ, ਚੱਪਾ-ਚੱਪਾ ਲਹੂ ਡੋਲ੍ਹਕੇ ਪ੍ਰਾਪਤ ਕੀਤੀ ਖ਼ਾਲਸਾ ਸਲਤਨੱਤ

ਆਪਸ ਦੀ ਫੁਟ ਦੇ ਕਾਰਣ ਤਬਾਹ ਕਰ ਬੈਠੇ, ਸਿਖ ਰਾਜ ਸਮਾਪਤ ਹੋ ਗਿਆ ਅਤੇ ਵਿਦੇਸੀ ਜਾਲਮ ਸਰਕਾਰ ਨੇ ਆ ਡੇਰੇ ਗਡੇ। ਗਿਆਨੀ ਗਿਆਨ ਸਿੰਘ ਜੀ ਸਿਖੀ ਦੇ ਪਤਨ ਸਮੇਂ ਦਾ ਫ਼ੋਟੋ ਇੰਜ ਦਾ ਖਿਚ ਕੇ ਵਖਾਇਆ ਹੈ:—

ਕਬਿਤ॥ ਔਰੈਂ ਰੀਤ ਔਰੈਂ ਮੀਤ ਔਰੈਂ ਪ੍ਰਤੀਤ ਪ੍ਰੀਤ ਖਾਨ ਪਹਿਰਾਨ ਗਯਾਨ ਮਾਨ ਔਰੈਂ ਜਨ ਕੇ। ਡਾਰੇ ਦਸ-ਤਾਰੇ ਸਾਫੇ ਭਾਰੇ ਹੈਂ ਸੰਭਾਰੇਂ ਅੱਛੈ ਕਛੈਂ ਤਜ ਗਏ ਧੋਤੀ ਸੁਥੂ ਤੰਗ ਤਨਕੇ। ਧਾਰੇ ਹੈਂ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ ਜਿਨੈਂ ਦੇਖ ਸਿਖੀ ਗਊ ਕੰਬੇ ਤੁਰਕ ਗਨ ਕੈ। ਸਿਖੀ ਦਸ-ਮੇਸ਼ ਕੀ ਸੁਕੀ ਅਪਰਦੇਸ ਕੀ ਅਸਿੱਖੀ ਪਰੀ ਪੇਸ਼ਗੀ ਛਿਨਾਰ ਬਨ ਠਨਕੇ॥

‡ ‡ ‡ ‡

ਕੇਈ ਬਾਰ ਪਾਰੈਂ ਓਚੈਂ ਨਾਕ ਨੋਚੈਂ ਮੋਚਨੇ ਲੈ ਕੇਈ ਖੋਚੈਂ ਲਤਨ ਕੋ ਸੋਚੈਂ ਨ ਲਖਾਦਿ ਹੈਂ। ਕੋਊ ਦਾੜ੍ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਿਉਂ ਪੂਛੈਂ ਸੇਤ ਛਾੜੈਂ ਕੋਊ ਸਾੜੈਂ ਦਵਾ ਲਾਇ ਹੈਂ। ਬਗਲੈਂ ਉਪਾਰੈਂ ਕੋਊ ਭੌਹੈਂ ਮੋਹੈਂ ਕੀ ਉਖਾਰੈਂ ਨਾਸਿਕਾ ਕੋ ਫਾਰ ਹਾਥ ਮਾਥ ਪੈ ਚਲਾਇ ਹੈਂ। ਸਿਖਨ ਕੋ ਪੂਤ ਮਜਬੂਤ ਸਿੰਘ ਨਾਮ ਵਾਰੇ ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈਂ।

ਨਿਜ ਤਿਯ ਤਜ ਕੁਲਟਾ ਬਿਭਚਾਰਨ ਮੁੰਡਿਓਂ ਸੰਗ ਰਮੇ ਹੈਂ ਜੇ। ਤਿਨ ਕੇ ਸੰਗੀ ਬਾਦ ਫਿਰੰਗੀ ਬਹੁਤ ਨਮਰਦ ਥਵੈਂਹੈਂ ਜੇ। ਸਿੰਘ ਸੁਨਿਹਰੀ ਕਬਜੇ ਵਾਰੇ ਤਿਨੈ ਮਸਖਰੀ ਲੋਗ ਕਰੈਂ: ਸਰਮ ਹਿਆਉ ਸੁਕਰਮ ਧਰਮ ਤਜ ਪੈ ਕੁਕਰਮ ਮੇ ਸੋਊ ਮਰੈਂ॥"

‡ ‡ ‡ ‡

ਜਦ ਸਿਖ ਪੰਥ ਦਾ ਇੰਜ ਪਤਨ ਹੋ ਗਿਆ, ਬੇਸ਼ੁਮਾਰ ਪਾਪ ਉਪਦ੍ਰਵ ਤੇ ਅਤਿਆਚਾਰ ਹੋਣ ਲਗਪਏ ਤਦ ਸਿਖਰੂਪ ਫੁਲਵਾੜੀ ਨਾ ਕੇਵਲ ਮੁਰਝਾ ਹੀ ਗਈ ਸਗੋਂ ਮਨ ਮਤ ਰੂਪ ਖਿਜ਼ਾ–ਪਤ ਝੜ–ਨੇ ਸਾੜ ਫੂਕ ਤੇ ਤਬਾਹ ਕਰ ਦਿਤੀ। ਸ੍ਰੀ ਗਰੰਥ ਸਾਹਿਬ ਜੇ ਕਿਤੇ ਕੋਈ ਟਾਵਾਂ-ਟਾਵਾਂ ਸੀ, ਅਲਮਾਰੀ ਵਿਚ ਪਿਆਂ ਦੀਮਕ ਤੇ ਟਿਡੀਆਂ ਖਾ ਗਈਆਂ। ਗੁਰਬਾਣੀ ਦਾ ਪਠਨ ਪਾਠ ਸਿਖ–ਲੋਕ ਉਕਾ ਹੀ ਛਡ ਬੈਠੇ। ਅਜਿਹੇ ਧੰਦੂ-ਕਾਰ ਬਿਕਰਾਲ ਸਮੇਂ ਦੁਖੀ ਧਰਾ ਫਿਰ ਅਕਾਲ ਚਰਨਾਂ ਵਿਚ ਪ੍ਰਾਰਥਕ ਹੋਈ। ਉਸ ਸਮੇਂ ਨੂੰ ਇਕ ਕਵੀ ਨੇ ਇਉਂ ਬਖਾਨ ਕੀਤਾ ਏ :—

"ਗੁਰੂ ਦਸਮੇਸ ਜੀ ਦੇ ਪਿਛੋਂ ਜਦ ਖਾਲਸੇ ਨੇ ਛੱਡ ਦਿਤਾ ਰਾਹ ਤੇ ਕੁਰਾਹ ਆਨ ਮੱਲਿਆ। ਬੁਰਛਿਆਂ ਨੇ ਲੁਟ ਮਾਰ ਦੇਸ ਵਿਚ ਖੂਬ ਕੀਤੀ, ਨਿਰਬਲਾਂ ਨਿਦੋਸਿਆਂ ਗ੍ਰੀਬਾਂ ਨੂੰ ਦਬਲਿਆ। ਅੱਤ ਦਾ ਤੇ ਰਬ ਦਾ ਹੈ ਵੈਰ ਮਸ਼ਹੂਰ ਧੁਰੋਂ, ਵਾਹਿਗੁਰੂ ਨੇ ਏਨਾ ਦਾ ਵੀ ਤਖਤਾ ਉਥਲਿਆ। ਫੇਰ ਕਲਿਜੁਗ ਵਿਚ ਸਤਿਜੁਗ ਲਾਨ ਲਈ ਉਸੇ ਜੋਤ ਨਿਜ ਰੂਪ ਰਾਮ ਸਿੰਘ ਘਲਿਆ।"

ਧਰਨੀ ਦੀ ਤੇ ਗਊ ਗਰੀਬ ਦੀ ਪੁਕਾਰ ਸੁਣਕੇਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ, ਨਿਰੰਕਾਰ ਤੋਂ ਸਾਕਾਰ ਹੋ, ਨਿਰਗੁਣ ਸਰਗੁਣ ਰੂਪ ਵਿਚ ਭਾਰਤ ਦੇ ਦੁਖੜੇ ਦੂਰ ਕਰਨ ਲਈ ਧਰਾ ਤੇ ਅਵਿਤਰਿਤ ਹੋਏ। ਸੰਮਤ ੧੮੭੨ ਬਿ: ਤਿਥਿ ਮਾਘ ਸੁਦੀ ਪੰਚਮੀ-ਬਸੰਤ ਪੰਚਮੀ-ਵਾਲੀ ਰਾਤ, ਦਿਨ ਵੀਰਵਾਰ ਅੰਮ੍ਰਿਤ ਵੇਲੇ ਰਾਈਆਂ ਭੈਣੀ ਪਿੰਡ ਵਿਚ ਅਵਿਤਾਰ ਲੈਕੇ ਮੁੜ ਗੁਰ ਸਿਖ ਫੁਲਵਾੜੀ ਨੂੰ ਨਾਮ

ਅੰਮ੍ਰਿਤ ਦੇਕੇ ਸਰ ਸਬਜ ਤੇ ਸੁਰਜੀਤ ਕੀਤਾ। ਜਿਸਦਾ ਜਰਾ ਕੁ ਵੇਰਵਾ ਗਿਆਨੀ ਗਿਆਨ ਸਿੰਘ ਜੀ ਦੇਂਦੇ ਹੋਏ ਲਿਖਦੇ ਨੇ :—"ਹੁਕੇ ਛੁਡਵਾਏ ਰਖਵਾਏ ਕੇਸ ਮੋਨਿਯੋਂਕੇ ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਿਓ ॥ ਫੈਲਿਓ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ ਸਿਖ ਪੰਥ ਬਿਰਧਾਨੋ ਨਾਮ ਰਸ ਪਾਗਿਓ ॥ ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ, ਠਗੀ, ਤਜ ਥੀਏ ਸੰਤ ਸਤਿਜੁਗ ਆਗਿਓ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਨੇਕਾਂ ਉਪਕਾਰ ਜੋ ਆਪ ਜੀ ਨੇ ਸਿਖ ਧਰਮ ਤੇ ਕੀਤੇ ਅਤੇ ਜੋ ਮਰਯਾਦਾ ਪ੍ਰਚਲਤ ਕੀਤੀ ਦਸਣ ਤੋਂ ਪਹਿਲਾਂ ਅਸੀਂ ਉਹਨਾਂ ਲੋਕਾਂ ਦੀ ਸ਼ੰਕਾ ਸਮਾਧਾਨਤਾ ਲਈ ਕੁਝ ਵਿਚਾਰ ਕਰਨਾ ਜਰੂਰੀ ਸਮਝਦੇ ਹਾਂ, ਜੋ ਦਸਮੇਸ ਪਾਤਸ਼ਾਹ ਨੂੰ ਆਖਰੀ ਪੇਸ਼ਵਾ ਦਸਕੇ ਗੁਰਿਆਈ ਦਾ ਸਿਲਸਲਾ ਸ੍ਰੀ ਗਰੰਥ ਸਾਹਿਬ ਤੇ ਖਤਮ ਕਰ ਦੇਂਦੇ ਹਨ। ਭਾਵੇਂ ਉਨ੍ਹਾਂ ਕੋਲ ਇਸ ਸਬੰਧੀ ਕੋਈ ਵੀ ਇਤਿਹਾਸਕ ਪ੍ਰਮਾਣ ਜਾਂ ਨਿਗਰ ਦਲੀਲ ਨਹੀਂ ਪਰ ਫਿਰ ਵੀ ਉਹ ਇਕ ਦੋ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਲਾਕੇ ਪੜ੍ਹਦੇ ਹੋਏ ਆਪਣੇ ਪੱਖ ਦੀ ਪ੍ਰੋੜ੍ਹਤਾ ਕਰਦੇ ਹਨ। ਉਹ ਦੋਹਰੇ ਓਹੀ ਹਨ ਜੋ ਅਜ ਕਲ ਦੇਖਾ ਦੇਖੀ ਪ੍ਰਚਲਤ ਹੋ ਰਹੇ ਹਨ :—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥ ਜਿਨਕਾ ਹਿਰਦਾ ਸੁਧ ਹੈ ਖੋਜ ਸਬਦ ਮੈਂ ਲੇਹ॥

ਇਹਨਾਂ ਦੋਹਰਿਆਂ ਉਤੇ ਹੀ ਸਿੰਘ ਸਭਾ ਦੇ ਖਿਆਲ ਦਾ ਸਾਰਾ ਦਾਰੋ ਮਦਾਰ ਹੈ। ਭਾਵੇਂ ਏਹ ਦੋਹਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 'ਤੇ ਕੀ ਕਿਸੇ ਵੀ ਗੁਰੂ ਸਾਹਿਬ ਦੇ ਮੁਖ-

ਵਾਕ ਤੇ ਨਿਰਣੀਤ ਨਹੀਂ। ਨਾ ਹੀ ਦਸਮ ਗੁਰੂ ਜੀ ਨੇ ਇਹ ਕਿਤੇ ਉਚਾਰੇ ਹੀ ਹਨ ਅਤੇ ਨਾਹੀ ਉਨ੍ਹਾਂ ਦੇ ਸਮੇਂ ਜਾਂ "ਸ੍ਰੀ ਗੁਰੂ ਸਿੰਘ ਸਭਾ" ਦੀ ਕਾਇਮੀ ਤੀਕ ਇਹ ਸਿਖ ਪੰਥ ਵਿਚ ਪ੍ਰਚਲਤ ਹੀ ਸਨ। ਫਿਰਵੀ ਅਭੋਲ ਤੇ ਸਿਧੇ ਸਾਦੇ ਸਿਖਾਂ ਨੂੰ ਗਲਤ ਰਸਤੇ ਪਾਣ ਲਈ ਇਹਨਾਂ ਦੋਹਰਿਆਂ ਨੂੰ ਸ੍ਰੀ ਮੁਖਵਾਕ ਹੀ ਦਸਿਆ ਜਾਂਦਾ ਹੈ।

ਇਸ ਤੋਂ ਪਹਿਲਾਂ ਕਿ ਅਸੀਂ ਇਨ੍ਹਾਂ ਦੋਹਰਿਆਂ ਦੀ ਪੁਣ ਛਾਣ ਕਰੀਏ ਇਹ ਦਸਣਾ ਵੀ ਜਰੂਰੀ ਸਮਝਦੇ ਹਾਂ ਕਿ ਜਿਤਨੀ ਬਾਣੀ ਸ੍ਰੀ ਦਸਮ ਗਰੰਥ ਸਾਹਿਬ ਵਿਚ ਹੈ ਉਹ ਸਾਰੀ ਦੀ ਸਾਰੀ "ਜਾਪ" ਤੋਂ ਲੈਕੇ "ਹਕਾਇਤਾਂ" ਤੀਕ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਸਵੈਕ੍ਰਿਤ "ਸ੍ਰੀ ਮੁਖਵਾਕ" ਹੈ। ਉਸ ਬਾਣੀ ਨੂੰ ਤੇ ਇਹ ਦੋਹਰੇ ਪੜ੍ਹਨ ਵਾਲੇ ਸਜਨ "ਸ੍ਰੀ ਮੁਖ ਵਾਕ" ਨਹੀਂ ਮੰਨਦੇ ਅਤੇ "ਆਦਿ ਬੀੜ" ਦੇ ਨਾਲ "ਦਸਮ ਬੀੜ" ਦਾ ਪ੍ਰਕਾਸ਼ ਸਥਾਪਨ ਨਹੀਂ ਕਰਦੇ ਪਰ ਜਿਸ ਬਾਣੀ ਦਾ ਪਤਾ ਤੀਕ ਨਹੀਂ ਕਿ ਇਹ ਕਿਸ ਕਵੀ ਦੀ ਕਲਪਣਾ ਹੈ, ਜਿਸ ਬਾਣੀ ਦਾ ਸਾਹਿਬਾਂ ਨੂੰ ਕਦੀ ਵਿਚਾਰ ਵੀ ਨਹੀਂ ਸੀ ਆਇਆ, ਉਸ ਬਾਣੀ ਨੂੰ, ਨਹੀਂ—ਨਹੀਂ ਖਾਲਸਾ ਜੀ ਦੀ ਸੰਗਠਿਤ ਜਥੇਬੰਦ ਸ਼ਕਤੀ ਨੂੰ, ਦੇਹਧਾਰੀ ਗੁਰੂ ਦੀ ਏਕਤਾ ਨੂੰ, ਅਨੇਕਤਾ ਵਿਚ ਪ੍ਰਣਿਤ ਕਰਕੇ ਆਪਣੇ ਆਕਾ ਅੰਗਰੇਜ਼ ਨੂੰ ਖੁਸ਼ ਕਰਕੇ, ਉਸਦੀ ਖੁਸ਼ਨੂਦੀ ਹਾਸਿਲ ਕਰਨ ਵਾਲੇ, ਤੁਕ ਬੰਦਕ ਸਜਨ ਦੇ ਦੋਹਰਿਆਂ ਨੂੰ ਬਦੋ-ਬਦੀ 'ਸ੍ਰੀ ਮੁਖਵਾਕ' ਆਖਕੇ, ਦਸਮੇਸ ਪਾਤਸ਼ਾਹ ਜੀ ਦੇ ਮੁਖ ਪਾਇਆ ਜਾ ਰਿਹਾ ਹੈ। ਜਿਹੜੇ ਦੋਹਰੇ ਨਾ ਆਦਿ ਗ੍ਰੰਥ ਸਾਹਿਬ ਵਿਚ ਨਾ ਦਸਮ ਗ੍ਰੰਥ, ਨਾ ਪੁਰਾਤਨ ਸਿਖ ਇਤਿਹਾਸ ਵਿਚ, ਜਿਸ ਨੂੰ ਸਭ ਤੋਂ ਪ੍ਰਮਾਣਕ ਮੰਨਕੇ ਫਿਰ ਆਪਣੀ ਖਿਆਲੀ ਰੰਗਣ

ਵਿਚ ਰੰਗ ਕੇ, ਬਹੁਤ ਸਾਰੀ ਅਦਲਾ ਬਦਲੀ ਕਰਕੇ "ਵਜ਼ੀਰ ਹਿੰਦ ਪਰੈਸ" ਵਿਚ ਛਾਪ ਕੇ"ਸੁੰਦਰੀ" ਤੇ "ਵਿਜੇ ਸਿੰਘ" ਕਰਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਪ੍ਰਕਾਸ਼ਤ ਕੀਤਾ ਹੈ ਉਸ ਪੁਰਾਤਨ'ਪੰਥ ਪ੍ਰਕਾਸ਼' ਸਰਦਾਰ ਰਤਨ ਸਿੰਘ, ਭੰਗੂ ਕ੍ਰਿਤ ਵਿਚ, ਨਾ "ਗੁਰ ਪ੍ਰਤਾਪ ਸੂਰਜ" ਭਾਵ "ਸੂਰਜ-ਪ੍ਰਕਾਸ਼" "ਗੁਰ ਬਿਲਾਸ" ਭਾਈ ਸੁਖਾ ਸਿੰਘ ਜੀ ਕ੍ਰਿਤ ਹੈ। ਨਾ "ਦਸਮ-ਗੁਰ ਸੋਭਾ" ਕਵੀ'ਸੈਨਾਪਤੀ' ਜੋ ਦਸਮੇਸ ਦੇ ੫੨ ਕਵੀਆਂ ਦੇ ਸਿਰ ਮੌਰ ਸਨ, ਜਿਸ ਨੂੰ ਇਨ੍ਹਾਂ ਦੋਹਰਿਆਂ ਤੇ ਇਤਕਾਦ ਰਖਣ ਵਾਲੇ ਸਜਨ "ਸੈਨਾਪਤੀ-ਖਾਲਸਾ" ਆਖਕੇ ਸਨਮਾਨਤ ਕਰਦੇ ਹਨ। ਨਾ ਹੀ ਕਿਤੇ "ਸੌ-ਸਾਖੀ" ਆਦਿ ਕਿਸੇ ਵੀ ਪੁਰਤਾਨ ਪੁਸਤਕ ਵਿਚ ਇਨਾਂ ਦਾ ਪਤਾ ਨਿਵੇ ਮਿਲਦਾ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਫਿਰ ਇਹ ਦੋਹਰੇ ਕਿਥੋਂ ਆਏ ? ਕਿਸ ਰਚੇ? ਜਾਂ ਕਿਸ ਬਣਾਏ ? ਕਿਸ ਘੜੇ, ਕਿਵੇਂ ਪ੍ਰਚਲਤ ਹੋਏ ? ਅਸਲੀਅਤ ਜਾਨਣ ਵਾਲੇ ਸਚ ਦੇ ਮੁਤ-ਲਾਸ਼ੀ ਖੋਜੀ ਸਜਨ ਇਹ ਪੁਛਣ ਲਈ ਮਜਬੂਰ ਤੇ ਉਤਾਵਲੇ ਹਨ। ਉਨ੍ਹਾਂ ਦੀ ਗਿਆਤ ਹਿਤ ਜਦ ਅਸੀਂ'ਸਿਖ ਇਤਿਹਾ-ਸਕ' ਜਾਂ"ਧਰਮ-ਪੁਸਤਕਾਂ"ਵਲ ਨਜ਼ਰ ਮਾਰਦੇ ਹਾਂ ਤਦ ਬਹੁਤ ਢੂੰਡਣ ਤੇ ਸਾਨੂੰ ਕਿਸੇ ਪੰਡਤ'ਪ੍ਰਹਲਾਦ ਸਿੰਘ' ਜੀ ਦੇ 'ਰਹਿਤ ਨਾਮਹ' ਵਿਚ ਇਨ੍ਹਾਂ ਨਾਲ ਕੁਝ-ਕੁਝ ਮਿਲਦੇ ਜੁਲਦੇ ਪਰ ਇੰਨ ਬਿੰਨ ਇਹ ਨਹੀ ਅਤੇ ਇਸ ਕ੍ਰਮਵਾਰ ਇਕੱਠੇ ਵੀ ਨਹੀਂ, ਦੋ ਦੋਹਰੇ ਮਿਲਦੇ ਹਨ:—

"ਅਕਾਲ ਪੁਰਖ ਦੇ ਬਚਨ ਸਿਉਂ ਪ੍ਰਗਟ ਚਲਾਓ ਪੰਥ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓ ਗ੍ਰੰਥ। ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹ। ਜੋ ਸਿਖ ਮਿਲਬੋ ਚਹੈ, ਖੋਜ ਇਨੋ ਮੈਂ ਲੇਹ॥" ਪਰ ਜਦੋਂ ਇਨ੍ਹਾਂ ਦੀ ਸ਼ਬ ਪ੍ਰੀਖਿਆ

ਕਰਨ ਲਈ ਜਾਂ ਸਮੀਖਿਆ ਕਸਵੱਟੀ ਤੇ ਕੱਸ ਲਾਕੇ ਪਰਖਦੇ ਹਾਂ ਤਦ ਇਹ "ਬਾਰਾਂ ਵੰਨੀ" ਸੁਧ'ਕੁੰਦਨ 'ਕੰਚਨ' ਤੇ ਇਕ ਪਾਸੇ ਰਿਹਾ ਅਜ ਕਲ ਦਾ "ਚੌਦਾਂ ਕੈਰਟ" ਦਾ 'ਰੋਲਡ ਗੋਲ-ਡਨ' ਕੱਸ ਵੀ ਨਹੀਂ ਦੇ ਰਿਹਾ ਇਹ ਜੇ ਇਸਦੀ ਸਚਾਈ ਜੋ ਨਿਰ-ਪੱਖਤਾ ਦੀ ਐਨਕ ਲਾਣ ਤੋਂ ਆਪਣੇ ਆਪ ਉਘੜਕੇ ਅਗੇ ਆ ਜਾਂਦੀ ਹੈ। ਇਸ 'ਰਹਿਤ ਨਾਮਹ' ਦੇ ਦੋਹਰੇ ਤੇ ਚੌ ਪਾਈਆਂ ਸਾਰੇ ੪੦ ਕੁ ਛੰਦ ਹਨ। ਜਿਸਦਾ ਆਰੰਭ ਇਉਂ ਕੀਤਾ ਗਿਆ ਹੈ:-

"ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਵਿਚਾਰ ਬੋਲਿਆ ਸਚਾ ਪਾਤਸ਼ਾਹ ਮੂਰਤ ਸ੍ਰੀ ਕਰਤਾਰ ॥੧॥ ਹੁਕਮ ਹੋਇਆ ਪ੍ਰਹਿਲਾਦ ਸਿੰਘ ਬਿਪਜਾਤ ਹੰਸ ਰਾਇ। ਨਿਕਟ ਬੁਲਾਯਾ ਗੁਰੂ ਜੀ ਲੀਨੋ ਕੰਠ ਲਗਾਇ ॥ ੨ ॥ ਪੰਥ ਚਲਿਓ ਹੈ ਜਗਤ ਮੇਂ ਗੁਰ ਨਾਨਕ ਪ੍ਰਸਾਦਿ। ਰਹਿਤ ਬਤਾਈਐ ਖਾਲਸੇ ਸੁਣੋ ਸਿੰਘ ਪ੍ਰਹਿਲਾਦ ॥ ੩ ॥ ਇਸ 'ਰਹਿਤ ਨਾਮਹ' ਦਾ ੨੪ਵਾਂ ਅੰਕ ਦਾ ਇਹ ਦੋਹਰਾ ਹੈ :- ਗੁਰੂ ਖਾਲਸਾ ਮਾਨਯੋ ਪ੍ਰਗਟ ਗੁਰੂ ਕੀ ਦੇਹ। ਜੋਇ ਸਿਖ ਮਿਲਬੋ ਚਹੈ ਖੋਜ ਇਨੋਂ ਮੈ ਲੇਹ। ਇਸਤੋਂ ੩੦ਵੇਂ ਅੰਕ ਦਾ ਇਹ ਦੋਹਰਾ ਹੈ :-

ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਇਓ ਪੰਥ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓ ਗ੍ਰੰਥ ॥ ੩੦ ॥

ਬਸ ਇਨ੍ਹਾਂ ਦੋਹਰਿਆਂ ਤੇ ਹੀ ਸਾਡੇ ਸਿੰਘ ਸਭੀਏ ਭਰਾਵਾਂ ਦੀ ਟੇਕ ਹੈ ਪਰ ਇਨ੍ਹਾਂ ਦੋਹਰਿਆਂ ਤੇ ਉਨ੍ਹਾਂ ਦੋਹਰਿਆਂ ਵਿਚ ਜੋ ਅਜ ਕਲ ਪੜ੍ਹੇ ਜਾਂਦੇ ਹਨ ਬਹੁਤ ਸਾਰਾ ਭੇਦ ਹੈ।

ਜਦ ਅਸੀਂ ਇਸ "ਰਹਿਤ ਨਾਮਹ" ਨੂੰ ਅਵਿਲੋਕਨ ਕਰਦੇ ਹਾਂ ਤਦ ਸਾਨੂੰ ਤੇ ਇਹ ਦੋਹਿਰੇ ਬਿਨਾਂ ਕਿਸੇ ਸ਼ਕ ਸੁਭਹ ਦੇ ਅਸਲੋਂ ਹੀ ਨਵੀਨ ਰਚਨਾ ਜਾਪਦੀ ਹੈ ਇਸਦੇ ਚਤੁਰ ਲਿਖਾਰੀ ਨੇ ਆਪਣੇ ਵਲੋਂ ਬਹੁਤ ਸਿਆਣਪ ਨਾਲ ਜਤਨ ਕੀਤਾ ਹੈ

ਕਿ-''ਨਾਮਧਾਰੀ ਸਾਨੂੰ ਇਹ ਕਹਿਕੇ ਪੁਛਦੇ ਹਨ ਕਿ-"ਇਹ ਦੋਹਰੇ ਕਦ ਤੇ ਕਿਸ ਲਿਖੇ ਹਨ, ਜਰਾ ਸਾਨੂੰ ਇਹ ਤੇ ਦਸੋ?" ਉਨ੍ਹਾਂ ਨੂੰ ਜਵਾਬ ਦੇਕੇ ਨਿਰੁਤ੍ਰ ਕਰਨ ਲਈ ਇਸ ਦੋਹਰੇ ਦੀ ਨਾ ਕੇਵਲ ਰਚਨਾ ਹੀ ਕਰ ਦਿਤੀ ਸਗੋਂ ਇਕ 'ਰਹਿਤ ਨਾਮਹ' ਵੀ ਚੁਕ ਘੜਿਆ। ਜਿਸ ਵਿਚ ਉਨ੍ਹਾਂ ਦੋਹਰਿਆਂ ਦੇ ਭਾਵ ਦੀ ਕੁਝ ਤਬਦੀਲੀ ਕਰਕੇ, ਅਦਲਾ ਬਦਲੀ ਨਾਲ ਬਹੁਤ ਇਹਤਿਆਤ ਤੇ ਸਿਆਣਪ ਨਾਲ ਇਹ ਦੋਹਰੇ ਲਿਖ ਦਿਤੇ। ਇਸ 'ਰਹਿਤ ਨਾਮਹ' ਤੇ ਦੋਹਰਿਆਂ ਵਿਚ ਕੋਈ ਸ਼ਕ ਸੰਦੇਹ ਨਾ ਭਾਸੇ ਪਰ ਨਾਲ ਸੰਮਤ ਵੀ ਲਿਖ ਦਿਤਾ। ਲਿਖਾਰੀ ਵਿਚਾਰਾ ਅੰਕੜਿਆਂ ਤੋਂ ਅਣਜਾਣ ਸੀ, ਉਸ ਸੰਮਤ ਨੇ ਹੀ ਓਸਦੀ ਅਸਲੀਅਤ ਉਘਾੜ ਦਿਤੀ। ਰਚਨਾ ਦਾ ਸੰਮਤ ਦੇਂਦਿਆਂ ਕਵੀ ਜੀ ਨਿਰਣੀਤ ਕਰਦੇ ਹਨ:—

ਸੰਮਤ ਸੱਤਰਾ ਸੈ ਭਏ ਬਰਸ ਬਵੰਜਾ ਨਿਹਾਰ। ਮਾਘ ਵਦੀ ਥਿਤ ਪੰਚਮੀ ਵੀਰਵਾਰ ਸੁਭਵਾਰ ॥ ੩੫ ॥

ਬਸ! ਸਚਾਈ ਪ੍ਰਗਟਾਣ ਲਈ ਇਹੋ ਕੁਝ ਕਾਫ਼ੀ ਹੈ। ਕਿਸੇ ਹੋਰਸ ਪ੍ਰਮਾਣ ਦੀ ਲੋੜ ਨਹੀਂ। ਸ੍ਰੀ ਪੰਡਿਤ ਪ੍ਰਹਿਲਾਦ ਸਿੰਘ ਜੀ ਦਾ ਲਿਖਿਆ ਨਾ ਕੇਵਲ ਕਾਫ਼ੀ ਹੀ ਕੁਝ ਹੈ ਸਗੋਂ ਬਹੁਤ ਤਸੱਲੀ ਬਖਸ਼ ਹੈ ਤੇ ਆਹਲਾ ਸਬੂਤ ਵੀ ਹੈ।

ਸ੍ਰੀ 'ਰਹਿਤ ਨਾਮਹ' ਦਾ ਕਰਤਾ ਜੀ ਲਿਖਦੇ ਹਨ ਕਿ ਸਾਨੂੰ ਸ੍ਰੀ ਅਬਚਲ ਨਗਰ (ਨਾਦੇੜ-ਹਜ਼ੂਰ ਸਾਹਿਬ, ਹੈਦਰਾ-ਬਾਦ ਦਖਣ) ਵਿਚ ਨਾ ਕੇਵਲ ਹੁਕਮ ਹੀ ਹੋਇਆ, ਸਗੋਂ ਸ੍ਰੀ ਦਸ਼ਮੇਸ਼ ਸੁਆਮੀ ਜੀ ਨੇ ਸ੍ਰੀ ਮੁਖਵਾਕ ਲਿਖਵਾਣ ਦੀ ਕਿਰਪਾਲਤਾ ਕੀਤੀ ਪਰ ਲਿਖਣ ਦਾ ਸੰਮਤ ੧੭੫੨ ਬਿ: ਦੇਂਦੇ ਹਨ। ਬਸ ਇਸ ਲਿਖਤ ਨੇ ਹੀ ਇਸਦੀ ਸਚਾਈ ਪ੍ਰਗਟ ਕਰਕੇ ਰਖ ਦਿਤੀ।

ਸੰਮਤ ੧੭੫੩ ਬਿ: ਨੂੰ ਸ੍ਰੀ ਗੁਰੂ ਜੀ ਨੇ ਤ੍ਰਿਆ ਚਰਿਤ੍ਰ ਸੰਪੂਰਣ ਕੀਤਾ ਅਤੇ ਸੰਮਤ ੧੭੫੫ ਬਿ: ਨੂੰ ਰਾਮ ਕਥਾ ਲਿਖੀ ਸੰ:੧੭੫੬ ਬਿ: ਨੂੰ ਸ੍ਰੀ ਕੇਸ ਗੜ੍ਹ ਵਿਚ ਪ੍ਰੀਖਿਆ ਲੈ ਕੇ "ਖਾਲਸਾ ਪੰਥ" ਪਰਗਟ ਕੀਤਾ। ਸੰਮਤ ੧੭੬੨ ਬਿ: ਨੂੰ ਮੁਕਤਸਰ ਦਾ ਯੁਧ ਫ਼ਤਹ ਕਰਕੇ ੧੩ ਕਤਕ ਨੂੰ ਸ੍ਰੀ ਦਮਦਮੇ ਸਾਹਿਬ ਪੁਜੇ। ਸੰਮਤ ੧੭੬੩ ਬਿ: ਦਖਣ ਦੀ ਤਿਆਰੀ ਕੀਤੀ। ਅਤੇ ਅਖੀਰ ੬੩ ਦਖਣ ਪੁਜੇ। ਇਥੇ ੨ ਵਰ੍ਹੇ ਰਹਿ ਕੇ ੧੭੬੫ ਬਿ: ਨੂੰ ਕੌਤਕ ਰਚਾਕੇ ਅਲੋਪ ਹੋ ਗਏ। 'ਰਹਿਤ ਨਾਮਹ' ਦਾ ਕਰਤਾ ਸੰਮਤ ੧੭੫੨ ਬਿ: ਨੂੰ ਆਪਣੇ ਰਹਿਤ ਨਾਮਹ' ਵਿਚ 'ਗੁਰੂ ਮਾਨੀਓ ਗ੍ਰੰਥ' ਲਿਖਕੇ ਗੁਰਗੱਦੀ ਦੇਣੀ ਲਿਖਦਾ ਹੈ। ਸ੍ਰੀ ਗ੍ਰੰਥ ਸਾਹਿਬ ਜੀ ਦੀ ਉਹ ਕਿਹੜੀ ਬੀੜ ਸੀ ਜਿਸਨੂੰ ਗੁਰਗੱਦੀ ਦੇਣੀ ਲਿਖਿਆ ਗਿਆ ਹੈ। ਜਦ ਕਿ ਇਨ੍ਹਾਂ ਦੋਹਰਿਆਂ ਨੂੰ ਮੰਨਣ ਵਾਲੇ ਸਜਨਾਂ ਦੀ ਮਾਨਤਾ ਹੈ ਕਿ ਸ੍ਰੀ ਕਲਗੀਧਰ ਸੁਆਮੀ ਨੇ ਦਮਦਮੇ ਸਾਹਿਬ ਵਿਚ, ੧੭੬੩ ਨੂੰ ਅਪਣੇ ਕੰਠੋਂ ਬੀੜ ਤਿਆਰ ਕਰਾਈ ਸੀ। ਭਾਵੇਂ ਇਹ ਗਲ ਸਚਾਈ ਤੋਂ ਅਸਲੋਂ ਉਤਨੀ ਹੀ ਦੂਰ ਹੈ,ਜਿਤਨੇ ਇਸ 'ਰਹਿਤ ਨਾਮਹ' ਦੇ ਦੋਹਰੇ ਪੁਰਾਤਨ ਸਿਖ ਇਤਿਹਾਸ ਇਕ ਵੀ ਤੇ ਨਹੀਂ ਜਿਹੜਾ ਇਸ ਗਲਦੀ ਜ਼ਰਾ ਜਿੰਨੀ ਵੀ ਸ਼ਹਾ-ਦਤ ਦਏ ਕਿ ਦਸਮੇਸ਼ ਪਾਤਸ਼ਾਹ ਨੇ ਕੋਈ ਬੀੜ ਦਮਦਮੇ ਸਾਹਿਬ ਵਿਚ ਤਿਆਰ ਕਰਾਈ ਸੀ। ਅਸਲੋਂ ਇਕ ਵੀ ਨਹੀ ਸਾਰਾ ਇਤਿਹਾਸ ਸ਼ਾਹਦ ਹੈ ਕਿ ਦਮਦਮੇ ਸਾਹਿਬ ਵਿਚ ਕੋਈ ਵੀ ਬੀੜ ਤਿਆਰ ਨਹੀਂ ਜੇ ਹੋਈ। ਇਹ ਸਤਰਾਂ ਲਿਖਣ ਤੋਂ ਪਹਿਲਾਂ ਅਸੀਂ ਤਕਰੀਬਨ ਸਾਰਾ ਪੁਰਾਤਨ ਸਿਖ ਇਤਿ-ਹਾਸ ਘੋਖਿਆ ਤੇ ਖੋਜਿਆ ਹੈ। ਕਿਸੇ ਇਕ ਵੀ ਇਸ ਗਲਦੀ ਸ਼ਾਹਦੀ ਤੇ ਕੀ ਭਰਨੀ ਸੀ ਜਰਾ ਜਿੰਨੀ ਭਿਣਕ ਵੀ ਨਹੀਂ

ਪਾਈਕਿ ਦਸਮ ਗੁਰੂ ਜੀ ਨੇ ਕੋਈ ਬੀੜ ਦਮਦਮੇ ਸਾਹਿਬ ਵਿਚ ਤਿਆਰ ਕਰਾਈ ਸੀ। ਜਿਵੇਂ ਇਸ ਰਹਿਤ ਨਾਮਹ ਦੇ ਦੋਹਰੇ ਮਨ ਘੜਤ ਹਨ ਤਿਵੇਂ ਦੀ ਦਮਦਮੀ ਬੀੜ ਵਾਲੀ ਕਪੋਲ ਕਲਪਨਾ ਵੀ ਮਨਘੜਤ ਹੀ ਹੈ। ਜਦ ਸਾਰੀ ਨੀਂਹ ਹੀ ਝੂਠ ਦੇ ਆਸਰੇ ਤੇ ਸਹਾਰੇ ਖਲ੍ਹਾਰੀ ਹੋਵੇ ਤਦ ਛੋਟਾ ਝੂਠ ਕੀ ਤੇ ਵਡਾ ਝੂਠ ਕੀ ! ਨਾ ਬੀੜ ਤਿਆਰ ਕਰਨ ਵਿਚ ਕੋਈ ਸਚਾਈ ਨਾ ਉਪਰੋਕਤ ਦੋਹਰਿਆਂ ਵਿਚ ਸਾਰੀ ਕਲਪਣਾ ਹੀ ਝੂਠ ਤੇ ਅਧਾਰਿਤ ਹੈ। ਜੇ ਭਲਾ ਬਿਲ ਫਰਜ਼ ਇਹ ਕਲਪਿਤ ਕਰ ਹੀ ਲਿਆ ਜਾਵੇ ਕਿ ਦਮਦਮੇ ਸਾਹਿਬ ਵਿਚ ਕੋਈ ਬੀੜ ਤਿਆਰ ਹੋਈ ਸੀ, ਤਦ ਉਸਦੀ ਸਥਾਪਨਾਂ ਦਾ ਸੰਮਤ ੧੭੬੩ ਬਣਦਾ ਹੈ, ਜਦ ਕਿ ਇਸ ਰਹਿਤ ਨਾਮਹ ਦਾ ਸੰਮਤ ੧੭੫੨ ਹੈ, ਉਸ ਕਲਪਿਤ ਬੀੜ ਤਿਆਰ ਹੋਣ ਤੋਂ ੧੧ਸਾਲ ਪਹਿਲਾਂ ਹੀ ਕਿਵੇਂ ਗੁਰਿਆਈ ਦੇ ਦਿਤੀ ? ਇਹ ਸਾਰਾ ਕੇਸ ਹੀ ਝੂਠ ਤੇ ਆਧਾਰਿਤ ਹੈ। ਫਿਰ ਇਸ ਸੰਮਤ ਅਨੁਸਾਰ ਇਹ ਰਹਿਤ ਨਾਮਹ ਵੀ ਤਾਂ ਸ੍ਰੀ ਗੁਰੂ ਜੀ ਦੇ ਖਾਲਸਾ ਪੰਥ ਪਰਚ੍ਰਰ ਕਰਨ ਤੋਂ ੪ ਸਾਲ ਪਹਿਲਾਂ ਦਾ ਤਿਆਰ ਕੀਤਾ ਦਸਿਆ ਗਿਆ ਹੈ। ਉਨ੍ਹਾਂ ਦਿਨਾਂ ਵਿਚ ਉਹ ਕਿਹੜਾ ਖਾਲਸਾ ਸੀ ਜਿਸ ਨੂੰ ਰਹਿਤ ਦ੍ਰਿੜਾਣ ਲਈ ਪੰਡਿਤ ਪ੍ਰਹਿਲਾਦ ਸਿੰਘ ਜੀ ਨੂੰ ਰਹਿਤ ਨਾਮਹ ਲਿਖਣਾ ਪਿਆ ? ਸ੍ਰੀ ਦਸਮੇਸ਼ ਜੀ ਕਦ ਸ੍ਰੀ ਅਬਚਲ ਨਗਰ-ਹਜ਼ੂਰ ਸਾਹਿਬ-ਪੁਜੇ ? ਇਹ ਸਾਰੀ ਵਾਰਤਾ ਹੀ ਗੋਬਲਜ਼ੀ ਝੂਠ ਦਾ ਪੁਲੰਦਾ ਹੈ। ਇਸ ਸਚੀ ਸਹੀ ਅਲੋਚਨਾ ਤੇ ਨਿਰਪਖ ਸਮੀਖਿਆ ਨੇ ਇਸ ਰਹਿਤ ਨਾਮੀ ਦੋਹਰਿਆਂ ਦਾ ਪੋਲ ਚੰਗੀ ਤਰਾਂ ਖੋਲ੍ਹ ਕੇ ਵਿਖਾ ਦਿਤਾ ਹੈ ਫਿਰ ਵੀ ਹੋਰ ਅਗੇ ਚਲਣ ਤੋਂ ਪਹਿਲਾਂ ਕੇਵਲ ਇਕ ਮੋਹਤਬਰ ਸ਼ਹਾਦਤ ਦੇਣੀ ਅਸੀਂ ਜ਼ਰੂਰੀ ਸਮਝਦੇ ਹਾਂ, ਜੋ

ਕਿਸੇ ਵਿਚਾਰ ਵਾਲੇ ਸਜਨ ਦੀ ਨਹੀਂ, ਸਗੋਂ ਸਿੰਘ ਸਭਾ ਦੇ ਫ਼ੌਂਡਰ ਚੀਫ਼ ਖਾਲਸਾ ਦੀਵਾਨ ਦੇ ਆਗੂ, ਸਿਖ ਐਜੂਕੇਸ਼ਨਲ ਕਾਨਫਰੰਸ ਦੇ ਪ੍ਰਧਾਨ ਸਿਖ ਸਾਹਿਤ ਦੇ ਰਚਿਤਾ ਸਰਦਾਰ ਬਹਾਦਰ ਭਾਈਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਇਨ੍ਹਾਂ ਦੋਹਰਿਆਂ ਸਬੰਧੀ ਰਾਇ ਲਿਖਕੇ ਸਮਾਪਤ ਕਰਦੇ ਹਾਂ :

'ਪ੍ਰਹਿਲਾਦ ਸਿੰਘ, ਰਹਿਤ ਨਾਮਹ ਦਾ ਕਰਤਾ ਇਕ ਸਿੰਘ ਇਸ ਦੇ ਰਹਿਤ ਨਾਮਹ ਦਾ ਆਰੰਭ ਇਸ ਦੋਹਰੇ ਤੋਂ ਹੁੰਦਾ ਹੈ :— ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬਿਚਾਰ। ਬੋਲਿਆ ਸਚਾ ਪਾਤਸ਼ਾਹ ਮੂਰਤ ਸ੍ਰੀ ਕਰਤਾਰ। ਅਰ ਰਹਿਤ ਨਾਮਹ ਬਣਨ ਦਾ ਸਾਲ ਦਸਿਆ ਹੈ :—

"ਸੰਮਤ ਸਤ੍ਰਹ ਸੈ ਭਈ ਬਰਸ ਬਵੰਜਾ ਨਿਹਾਰ।
ਮਾਘ ਵਦੀ ਥਿਤਿ ਪੰਚਮੀ ਵੀਰਵਾਰ ਸੁਭਵਾਰ।

ਇਸਨੇ ਇਹ ਖ਼ਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਹੀ ਸੀ। ਇਸੇ ਰਹਿਤ ਨਾਮਹ ਦੇ ਇਹ ਵਾਕ ਹਨ :—

"ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ"
ਗੁਰੂ ਖਾਲਸਾ ਮਾਨਿਓ ਪ੍ਰਗਟ ਗੁਰੂ ਕੀ ਦੇਹ।

(ਦੇਖੋ ਗੁਰ ਸਬਦ ਰਤਨਾਕਰ, ਮਹਾਨ ਕੋਸ਼ ਪੰਨਾ ੫੯੬ ਕਾਲਮ ੩) ਇਸ ਤੋਂ ਅਗੇ ਹੋਰ ਕਿਸੇ ਸ਼ਹਾਦਤ ਦੀ ਲੋੜ ਨਹੀਂ।

੫

ਅਬਚਲ ਨਗਰ ਹਜ਼ੂਰ ਸਾਹਿਬ(ਨਾਦੇੜ–ਦਖ਼ਣ) ਤੋਂ ਨਿਕਲਕੇ ਸ੍ਰੀ ਗੁਰੂ ਜੀ ਰੁਸਤਮ ਰਾਉ ਤੇ ਬਾਲਾ ਰਾਉ ਦੋਂਹ ਰਾਜ

ਪ੍ਰਤ ਗੁਰ ਸਿਖਾਂ ਨੂੰ ਸਤਾਰੇ ਦੇ ਕਿਲੇ ਦੀ ਕਾਰਾਗਾਰ ਤੋਂ ਕਢਕੇ ਆਜ਼ਾਦ ਕੀਤਾ। ਉਸ ਤੋਂ ਪਹਿਲਾਂ ਪੰਜਾਬ ਤੋਂ ਆ ਰਹੇ ੪ ਉਦਾਸੀ ਸੰਤਾਂ ਨੂੰ ਜੰਗਲ ਵਿਚ ਉਸੇ ਘੋੜੇ ਤੇ ਚੜ੍ਹੇ ਚੜ੍ਹਾਏ, ਜਿਸ ਉਤੇ ਚੜ੍ਹਕੇ ਕਨਾਤ ਲਗੇ ਅੰਗੀਠੇ ਵਿਚ ਪਰਵੇਸ਼ੇ ਸਨ ਦਰਸ਼ਨ ਦੇ ਕੇ ਅਬਚਲ ਨਗਰ ਦੇ ਖਾਲਸਾ ਜੀ ਨੂੰ ਸੰਦੇਸ਼ ਦਿਤਾ ਕਿ-ਖਾਲਸਾ ਜੀ ਨੂੰ ਕਹਿਣਾ ਮੈਂ ਕਿਤੇ ਨਹੀ ਗਿਆ ? ਫਿਰ ਆਪ ਜੀ ਪਟਿਆਲਾ ਤੇ ਨਾਭੇ ਦੇ ਬੀੜ ਵਿਚ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਦੇ ਨਾਂ ਨਾਲ ਵਿਚਰਦੇ ਰਹੇ। ( ਸ੍ਰ: ਬਹਾਦਰ ਭਾਈ ਕਾਨ੍ਹ ਸਿੰਘ ਜੀ ਦੇ ਨਿਸਚੇ ਅਨੁਸਾਰ) ਫਿਰ ਆਲਮ ਸਿੰਘ ਨਾਲ ਕੀਤੇ ਅਪਣੇ ਬਚਨ ਤੇ ਇਕਰਾਰ ਪੂਰਨ ਲਈ :– 'ਆਲਿਮ ਸਿੰਘ ਬੰਦ ਕਰ ਦੋਇ।

ਕਿਹਾ ਕਿ ਦਰਸ਼ਨ ਭੀ ਤੁਮ ਹੋਇ।
ਕਿਹਾ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਜੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ।
ਬੇਰ ਗਿਆਰਵੀ ਹਮ ਚਲ ਆਵਹਿ।
ਤਿਸਤੇ ਕੋਇ ਕੁ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ। ਕਰਹੁ ਸੰਭਾਲਨ ਮੈਂ ਤਿਸ ਬੇਰੀ।

( ਸੂਰਜ ਪ੍ਰਕਾਸ਼ )

ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸਿੰਧ ਦਰਿਆ ਦੇ ਕਿਨਾਰੇ ਹਰੋ ਨਦੀ ਤੇ ਸਿੰਧ ਸੰਗਮ ਤੇ ਦਰਸ਼ਨ ਦੇਕੇ ਵੈਸਾਖ ਸੁਦੀ ੧੦ ਸੰਮਤ ੧੯੬੯ ਬਿ: ਨੂੰ ਗੁਰਤਾ ਅਰਪਨ ਕੀਤੀ। ਪ੍ਰਸਿਧ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਇਸ ਗੁਰੂ ਮਿਲਾਪ ਸੰਗਮ ਸਬੰਧੀ ਪੰਥ ਪ੍ਰਕਾਸ਼ ਵਿਚ ਇਸਦੀ ਸਾਖੀ ਭਾਵ ਸ਼ਹਾਦਤ ਭਰਦੇ ਹੋਏ ਇੰਜ ਵਯੱਕਤ ਕਰਦੇ ਹਨ :–

"ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ,

ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੇ ਗੁਰ ਦਸਮ ਦਰਸ ਦੈ ਜੋ ਕਹਿਓ ਤਾਂਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੇ ਭਰੇ।
ਯਾਂਹਿ ਹਿਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ ਨਿਜ
ਸ਼ਕਤਿ ਰਖਾਈ ਗੁਰੁ ਵਾਕ ਦ੍ਰਿਢ ਥੇ ਧਰੇ।

ਦਸਮੇਸ਼ ਗੁਰੂ ਜੀ ਇਕ ਵਾਰ ਨਹੀ ਸਗੋਂ ਅਨੇਕਾ ਵਾਰ ਖਾਲਸਾ ਜੀ ਨੂੰ ਕਹਿ ਚੁਕੇ ਹਨ :–

ਰਾਮ ਸਿੰਘ ਮੇਰੋ ਹੋਇ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ।
ਤਿਸ ਮਹਿ ਰਾਮ ਸਿੰਘ ਮਮਸਾਰਾ,ਦੇਸ ਮਾਲਵੇ ਮਹਿਅਵਤਾਰਾ।

ਆਦਿ ਭਵਿਖਤ ਬਚਨ ਗੁਰੂ ਵਾਕ ਅਨੁਸਾਰ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਬਾਰ੍ਹਵੇਂ ਗੁਰੂ ਦਾ ਪ੍ਰਾਦਰ ਭਾਵ ਹੋਇਆ :

"ਦ੍ਵਾਦਸ ਪੁਰਖ ਹੈ ਆਦਿ ਸੇ ਸਭ ਹਨ ਕੇ ਸਿਰ ਮੌਰ।
ਸ਼ਕਤ ਅਨੰਤੀ ਆਇ ਹੈਂ ਆਦਿ ਇਹੈ ਨਹੀਂ ਔਰ"
(ਸ੍ਰੀ ਗੁਰਿੰਡ ਨਾਮਹ ਪਾ:੧੦)

ਆਪ ਜੀ ਨੇ ਮੁੜ ਨਾ ਕੇਵਲ ਧਰਮ ਪਰਚਾਰ ਹੀ ਆਰੰਭ ਕੀਤਾ, ਸਗੋਂ ਸ੍ਰੀ ਦਸਮੇਸ਼ ਪਾਤਸ਼ਾਹ ਜੀ ਦੀ ਅਲੋਪ ਹੋਈ ਸਿਖ ਮਰਯਾਦਾ ਨੂੰ ਨਾਮ ਰੂਪ ਜਲ ਦੇਕੇ ਪੂਰਨ ਸੁਰਜੀਤ ਕੀਤਾ । ਨਾਮ ਤੇ ਬਾਣੀ ਦਾ ਅਜਿਹਾ ਪ੍ਰਵਾਹ ਚਲਾਇਆ ਕਿ ਅਠੇ ਪਹਿਰ ਨਾਮ ਅਭਿਆਸ ਵਿਚ ਹੀ ਗੁਜ਼ਾਰਨ ਦੀ ਸਿਖਾਂ ਨੂੰ ਤਾਕੀਦ ਕੀਤੀ।ਉਨੀ ਦਿਨੀ ਗੁਰਬਾਣੀ ਦਾ ਉਕਾ ਹੀ ਪ੍ਰਚਾਰ ਨਹੀਂ ਸੀ ਰਹਿ ਗਿਆ,ਆਪ ਪਿੰਡਾਂ ਵਿਚ ਜਾਂਦੇ ਜੇ ਕਿਤੇ ਕੋਈ ਟਾਂਵੀਂ ਬੀੜ ਕਿਸੇ ਧਰਮਸਾਲਾ ਵਿਚ ਹਥ ਲਿਖਤ ਪਈ ਹੁੰਦੀ ਤਦ ਆਪ ਜੀ ਆਪ ਧਰਮਸਾਲਾ ਝਾੜਦੇ ਬੁਹਾਰ

ਦੇ, ਪੋਚਾ ਫੇਰ ਕੇ ਰੁਮਾਲ ਤੇ ਮੰਜੀ ਸਾਹਿਬ ਆਦਿ ਧੋ ਸਾਫ਼ ਕਰਕੇ, ਸੇਵਾ ਕਰਦੇ, ਘਟਾ ਮਿਟੀ ਝਾੜਕੇ ਪਿੰਡ ਦੇ ਲੋਕਾਂ ਨੂੰ ਇਕੱਠੇ ਕਰਕੇ ਆਪਣਾ ਪਰਚਾਰ ਕਰਦੇ ਹੋਏ ਆਖਦੇ-' ਭਾਈ ਕਿਉਂ ਅਕਾਲ ਪੁਰਖ ਤੇ ਗੁਰਬਾਣੀ ਤੇ ਗੁਰੂ ਤੋਂ ਵੇਮੁਖ ਹੋ ਕੇ ਆਪਣਾ ਧਰਮ ਛਡ ਬੈਠੇ ਹੋ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਅਪਾਰ ਕਿਰਪਾ ਦੁਆਰਾ ਗੁਰਬਾਣੀ ਦਾ ਸਮੁੰਦਰ ਪ੍ਰਵਾ-ਹਤ ਕੀਤਾ ਹੈ ਅਤੇ ਜਿਸ ਵਿਚ ਥਾਂਪੁਰ ਥਾਂ ਭਜਨ ਦੀ ਮਹਿਮਾਂ ਭਰੀ ਪਈ ਹੈ, ਆਓ ਭਜਨ, ਗੁਰ ਮੰਤ੍ਰ ਪੁਛਕੇ ਜਨਮ ਸੁਫਲਾ ਕਰੋ–" ਆਪ ਜੀ ਦੇ ਉਪਦੇਸ਼ ਤੇ ਦਰਸ਼ਨ ਵਿਚ ਕੋਈ ਅਜਿਹੀ ਸ਼ਕਤੀ ਸੀ ਕਿ ਜਿਹੜਾ ਪਾਮਰ ਤੋਂ ਪਾਮਰ ਪੁਰਸ਼ ਇਕ ਵਾਰੀ ਆਪ ਜੀ ਦੇ ਸਨਮੁਖ ਆ ਜਾਂਦਾ, ਉਹ ਨਾਮ ਗੁਰ-ਮੰਤ੍ਰ-ਦੀ-ਦਾਤ ਲਏ ਬਿਨਾ ਨਾ ਪਰਤਦਾ। ਪਿੰਡਾਂ ਦੇ ਪਿੰਡ ਸਿੰਘ ਸਜ ਗਏ। ਜਿਥੇ ਗੁਰਬਾਣੀ ਨੂੰ ਕੋਈ ਜਾਣਦਾ ਨਹੀਂ ਸੀ ਓਥੇ ਦਿਨ ਰਾਤ ਗੁਰਬਾਣੀ ਦੀ ਧੁਨੀ ਗੁੰਜਾਰਤ ਹੋਣ ਲਗ ਪਈ। ਪ੍ਰਸਿਧ ਅਕਾਲੀ ਲੀਡਰ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਕਈ ਵਾਰ ਆਪਣੇ ਵਖਿਆਨ ਵਿਚ ਆਖਿਆ ਕਰਦੇ ਨੇ ਕਿ ਜਿਹੜਾ ਹਾਲ ਸਿਖਰਾਜ ਦੀਸਮਾਪਤੀ ਪਿਛੋਂ ਸਿਖਾਂ ਦਾ ਹੋਇਆ ਸੀ, ਜਿਸਨੂੰ ਉਤੇ ਸਜਨ ਕੁਝ ਕੁਝ ਵੇਖ ਹੀ ਆਏ ਹਨ, ਜੇ ਆਪ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਆ ਕੇ ਮੁੜ ਇਸ ਦੀ ਬਾਂਹ ਨਾ ਫੜਦੇ, ਤਦ ਅਜ ਸਾਰਾ ਪੰਜਾਬ ਤੇ ਹੋਰ ਦਾ ਹੋਰ ਹੋਇਆ ਹੀ ਨਜ਼ਰ ਆਉਂਦਾ, ਸਿਖ ਦੀ ਸ਼ਕਲ ਮੁਸ਼ਕਲ ਨਾਲ ਹੀ ਨਜ਼ਰ ਪੈਂਦੀ।

ਆਪ ਜੀ ਦਾ ਜਸ ਸੁਣਕੇ ਦੂਰੋਂ-ਦੂਰੋਂ ਲੋਕੀਂ-ਸੰਗਤ ਦਰਸ਼ਨ ਲਈ ਆਉਂਦੇ! ਥੋੜੇ ਦਿਨਾਂ ਵਿਚ ਹੀ ੮-੯ ਲਖ ਸਿੰਘ ਕੂਕੇ-ਨਾਮਧਾਰੀ-ਸਜ ਗਏ।

ਆਪ ਜੀ ਦੀ ਰਹਿਤ ਸਿਖੀ ਮਰਯਾਦਾ ਬਹੁਤ ਕਠਨ ਹੈ। ਆਪ ਜੀ ਨੇ ਖਾਲਸੇ ਦੀ ਰੋਜ਼ਾਨਾ ਜਿੰਦਗੀ ਲਈ ਇਕ ਅਜਿਹਾ ਰੁਝੇਵੇਂ ਭਰਿਆ ਕਰਯਕ੍ਰਮ ਨਿਸਚਿਤ ਕੀਤਾ ਸੀ ਜਿਸ ਵਿਚ ਦਿਨ ਤੇ ਰਾਤ ਦਾ ਬਹੁਤਾ ਸਮਾਂ ਅਕਾਲ ਪੁਰਖ ਦੇ ਭਜਨ-ਉਪਾਸ਼ਨਾ ਵਿਚ ਹੀ ਖਤਮ ਹੋਵੇ। ਸ੍ਰੀ ਜੀ ਨੇ ਇਕ ਰਹਿਤ ਨਾਮਹ, ਸ੍ਰੀ ਭੈਣੀ ਸਾਹਿਬ ਤੋਂ ਲਿਖਕੇ ਸੰਗਤ ਦੇ ਨਾਂ ਭੇਜਿਆ ਸੀ ਜੋ ਇਸ ਪੁਸਤਕ ਦੇ ਆਰੰਭ ਵਿਚ ਦਿਤਾ ਗਿਆ ਹੈ,ਇਸ ਵਿਚ ਹੁਕਮ ਦਿਤਾ ਹੈ– ਪਹਿਰ ਰਾਤ ਰਹਿੰਦੀ ਉਠਣਾਂ ਜੰਗਲ ਜਾਣ ਸਮੇਂ ਜਲ ਦਾ ਗੜਵਾ ਨਾਲ ਲੈਜਾਣਾ ਗੜਵਾ ਮੁੜ ਦੋ ਵਾਰੀ ਮਾਜਣਾ। ਸੁਧ ਤੇ ਪਵਿਤ੍ਰ ਸਥਾਨ ਤੋਂ ਮਿਟੀ ਲੈ ਕੇ ਪਹਿਲਾਂ ਪੰਜ ਵਾਰੀ ਅਰਕਾਂ ਤੀਕ ਹਥ ਮਾਂਜਣੇ ਪੈਰ ਵੀ ਮਿਟੀ ਨਾਲ ਮਾਂਜਣੇ, ਦੂਜੀ ਵਾਰ ਗੜਵਾ ਮਾਂਜ ਕੇ ਦਾਤਣ ਕਰਨੀ ਫੇਰ ਸੁਨਾਨ ਕਰਨਾ ਸਣੇ ਕੇਸੀਂ। ਬਾਣੀ ਪੜਣੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ।

ਜਪੁ ਜਾਪੁ ਦੋਹਾਂ ਦੇ ਹਜਾਰੇ ਰਹਿਰਾਸ, ਆਰਤੀ ਸੋਹਿਲਾ ਇਤਨੀ ਬਾਣੀ ਜਰੂਰ ਕੰਠ ਕਰਨੀ ਸ਼ਨਾਨ ਕਰੇ ਤੋਂ ਬਿਨਾਂ ਪ੍ਰਸਾਦ ਨਹੀਂ ਛਕਣਾਂ, ਪ੍ਰਾਈ ਧੀ ਭੈਣ ਆਪਣੀ ਜਾਣਨੀ। ਪਰਾਇਆ ਹਕ ਸੂਰ ਤੇ ਗਊ ਦੇ ਤੁਲ ਸਮਝਣਾ। ਧੀ ਭੈਣ ਦਾ ਪੈਸਾ ਨਹੀਂ ਲੈਣਾ। ਬਟਾ ਨਹੀਂ ਕਰਨਾ ਸ਼ਰਾਬ ਮਾਸ ਨਹੀਂ ਖਾਣਾ ਪੀਣਾ ਬੈਲ ਖੱਸੀ ਨਹੀਂ ਕਰਨਾ ਬੋਲ ਕਬੋਲ ਸਭਦਾ ਸਹਿ ਜਾਣਾ। ਪੰਦਰਾਂ ਸੋਲਾਂ ਸਾਲ ਤੋਂ ਘਟ ਕੁੜੀ ਦਾ ਵਿਆਹ ਨਹੀਂ ਕਰਨਾ। ਭਜਨ ਅਠੇ ਪਹਿਰ ਕਰਨਾ।

ਜਪੁ ਜਾਪੁ ਹਜਾਰੇ, ਰਹਿਰਾਸ, ਸੁਖਮਨੀ ਆਸਾ ਦੀ ਵਾਰ ਕੀਰਤਨ ਸੋਹਲਾ,ਅਕਾਲ ਉਸਤਤ,ਉਗ੍ਰਦੰਤੀ ਦਾ ਪਾਠ ਕਰਨਾ ਚੰਡੀ ਦੀ ਵਾਰ ਦਾ ਪਾਠ ਸੂਰਜ ਚੜ੍ਹਨ ਤੋਂ ਪਹਿਲਾਂ ਆਰੰਭ

ਕਰਨਾ ਅਤੇ ਸੂਰਜ ਦੀ ਟਿਕੀ ਨਿਕਲਦਿਆਂ ਨਾਲ ਭੋਗ ਪਾ ਦੇਣਾ। ਆਰੰਭ ਤੇ ਸਮਾਪਤੀ ਸਮੇਂ ਅਰਦਾਸ ਕਰਨੀ :–

ਹੇ ਸ਼ਕਤੀ ਮਾਤਾ ਆਦਿ ਅੰਤ ਦੈਤਾਂ ਦਾ ਨਾਸ ਕਰਨਵਾਲੀ ਮੇਰੇ ਅੰਦਰ ਆਸੁਰੀ ਸੰਪਦਾ ਦੇ ਜੋ ਗੁਣ ਹਨ, ਇਨਾਂ ਦਾ ਨਾਸ ਕਰੀਂ ਅਤੇ ਖੋਟੇ ਸੁਭਾਵ ਵਾਲੇ ਜੋ ਜੀਵ ਹਨ, ਇਹਨਾਂ ਨੂੰ ਸਮੱਤ ਬਖਸ਼ੀਂ। ਹੇ ਜਗਦੰਭਾ ! ਮਹਾਂ ਮਲੇਛ ਦਾ ਨਾਸਕਰੀਂ ਗਊ ਗਰੀਬ ਦੀ ਰਖਿਆਕਰੀਂ ਅਪਣੇ ਸੰਤਖਾਲਸੇ ਦਾਪ੍ਰਗਾਸ ਕਰੀਂ ਇਤਿਆਦਿਕ ਬੇਨਤੀ ਕਰਨੀ, ਹੋਰ ਪਾਠ ਭਾਵੇਂ ਅਗੇ ਪਿਛੇ ਹੋ ਜਾਇ ਪਰ ਚੰਡੀ ਦੀ ਵਾਰ ਦਾ ਸੂਰਜ ਦੀ ਟਿਕੀ ਨਿਕਲਣ ਨਾਲ ਭੋਗ ਪਾਦੇਣਾ ਹਰ ਸਮੇਂ ਗੁਰੂ ਜੀ ਤੋਂ ਇਹ ਮੰਗ ਮੰਗਣੀ। ਕਦੇ ਬੋਲਕੇ ਕਦੇ ਅੰਦਰ ਹੀ। ਕਿ ਹੇ ਗੁਰੂ ਜੀ ਅਸੀਂ ਪਾਪੀ ਅਪਰਾਧੀ ਜੀਉ ਹਾਂ ਤੇਰਾ ਪਤਿਤ ਪਾਵਨ ਬਿਰਦੁ ਸੁਣਕੇ ਤੇਰੇ ਬੂਹੇ ਆਇ ਡਿਗੇ ਹਾਂ, ਸਾਨੂੰ ਆਪਣੀ ਕਿਰਪਾ ਕਰਕੇ ਗੁਰਮਤਿ ਦਾ ਖੈਰ ਪਾਓ, ਅਰ ਮਨੁਖਾਂ ਦਾ ਮੇਲਾ ਜਿਥੇ ਹੋਵੇ ਤਾਂ ਗੁਰਮੁਖਾਂ ਦਾ ਮੇਲਾ ਹੋਵੇ। ਮਨਮੁਖਾਂ ਦੀ ਸੰਗਤ ਤੋਂ ਰਖ ਲਈ, ਹੇ ਮਹਾਰਾਜ ! ਜਿਥੇ ਮੇਰਾ ਜੀਉ ਜਾਵੇ, ਤਿਥੇ ਰਖਯਾ ਕਰੀਂ ਅਰ ਹੇ ਗੁਰੂ ਮਹਾਰਾਜ ਜੋ ਤੈਂ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੇਂ ਸੋ ਆਪਣਾ ਹੁਕਮ ਸਦਾ ਲਈ ਮਨਾਈ ਆਪਣੇ ਹੁਕਮ ਤੇ ਪ੍ਰਤੀਤ ਦਾ ਦਾਨ ਦਈਂ, ਦੂਜੇ ਭਾਇ ਤੋਂ ਸਦਾ ਰਖ ਲਈਂ। ਤੇਰੇ ਚਰਨਾਂ ਤੋਂ ਬਿਨਾ ਮੇਰੀ ਦੂਜੇ ਥਾਂ ਕਦੇ ਵੀ ਪ੍ਰੀਤ ਨਾ ਹੋਵੇ। ਹੇ ਮਹਾਰਾਜ ਸਾਸ-ਗ੍ਰਾਸ ਤੇਰਾ ਨਾਮ ਚਿਤ ਆਵੇ। ਨਾ ਦੁਖ ਵਿਚ ਵਿਸਰੀ ਨਾ ਸੁਖ ਵਿਚ ਵਿਸਰੀਂ। ਸਦਾ ਹੀ ਮੇਰੇ ਹਿਰਦੇ ਵਸੀਂ। ਬਿਨਾਂ ਤੇਰੇ ਨਾਮ ਤੋਂ ਕਿਸੇ ਵੀ ਪਦਾਰਥ ਦੀ ਭੁਖ ਨਾ ਰਹੇ। ਆਪਣੇ ਦਿਤੇ ਉਤੇ ਸੰਤੋਖ ਬਖਸੀ, ਏਹ ਮੰਗ ਮੰਗਣੀ। ਸਾਰੇ ਕਾਰਜ

ਰਾਸ ਹੋ ਜਾਣਗੇ। ਚੰਡੀ ਦੀ ਵਾਰ ਜਰੂਰ ਪੜ੍ਹਨੀ। ਬੜਾ ਮਹਾਤਮ ਲਿਖਾ ਹੈ ਗੁਰੂ ਜੀ ਨੇ ਇਹ ਹੁਕਮ ਇਕ ਹੁਕਮਨਾਮੇ ਵਿਚ ਇੰਝ ਕੀਤਾ ਹੈ :—

.....ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾਂ ਨਿਕਲਣ ਲਗਨ ਤਾਂ ਓਸ ਵੇਲੇ ਚੰਡੀ ਦਾ ਪਾਠ ਕਰਨ ਲਗਣਾ ਅਰਦਾਸ ਕਰ ਕੇ ਪਾਠ ਤੋਰਨਾ, ਫੇਰ, ਪਾਠ ਕਰਕੇ ਫੇਰ ਬੇਨਤੀ ਕਰਨੀ ਹੇ ਭਗਵਤੀ ਮਾਤਾ ਹੇ ਜਗਦੰਬਾ ਆਦ ਅੰਤ ਦੈਤਾਂ ਦਾ ਨਾਸ ਕਰਨ ਵਾਲੀ ਹੋਰ ਜੈਸੀ ਬਣਿ ਆਵੇ ਬੇਨਤੀ ਕਰਨੀ ਹਥ ਜੋੜ ਕੇ ਹੇ ਹਮਾਰੀ ਮਾਤਾ ਗਊ ਬਧ ਕਰਨ ਵਾਲਿਆਂ ਦਾ ਤੇ ਭਫਨ ਕਰਨਵਾਲਿਆਂ ਦਾ ਨਾਸ ਕਰ।"

ਜੰਗਲ ਜਾਣ ਤੋਂ ਪਹਿਲਾਂ ਟੋਆ ਪੁਟ ਲੈਣਾ। ਜੰਗਲ ਹੋ ਕੇ ਮਿਟੀ ਪਾ ਦੇਣੀ, ਸਤਿਗੁਰਾਂ ਦਾ ਹੁਕਮ ਹੈ ਜੰਗਲ ਵਲ ਦੇਖਣਾ ਨਹੀਂ। ਮਤ ਮਾਰੀ ਜਾਂਦੀ ਹੈ। ਰਹਿਤ ਮਰਯਾਦਾ ਸਭ ਨੇ ਰਖਣੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ ਅਨੁਸਾਰ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦਾ ਹੁਕਮ ਉਪਰ ਲਿਖ ਆਏ ਹਾਂ। ਦਸ਼ਮੇਸ਼ ਜੀ ਦੇ ਆਦਰਸ਼ ਹੁਕਮ ਦੀ ਪਾਲਣਾ ਤੇ ਪੂਰਤੀ ਹੀ ਸ੍ਰੀ ਗੁਰੂ ਜੀ ਨੇ ਕੀਤੀ ਹੈ ਜਿਹਾ ਕਿ :—

'ਜਾਂਕੀ ਰਹਿਤ ਨਾ ਜਾਣੀਐ ਗੁਰ ਮੰਤ੍ਰ ਨਹੀਂ ਚੀਤ।
ਤਾਕਾ ਭੋਜਨ ਖਾਇਕੇ ਵਿਸਰੇ ਹਰ ਸਿਉ ਪ੍ਰੀਤ।"
"ਜਹਾਂ ਕਹਾਂ ਕਾ ਛਕੇ ਪ੍ਰਸਾਦਿ।

ਸਿਖ ਨਹੀਂ ਮੇਰਾ ਆਦਿ ਜੁਗਾਦਿ।"

ਪਾਠਕ ਪੜ੍ਹਕੇ ਇਹ ਤੇ ਨਿਸਚਾ ਕਰ ਹੀ ਚੁਕੇ ਹਨ ਕਿ ਏਸ ਕਲੀ ਕਾਲ ਮਹਾਂ ਵਿਕਰਾਲ ਸਮੇਂ ਵਿਚ ਓਹੀ ਪਾਰ ਨਿਸਤਾਰ ਹੋ ਸਕਣਗੇ ਜੋ ਵਕਤ ਦੇ ਮਾਲਿਕ ਸਮੇਂ ਦੇ ਸਤਿ-ਗੁਰੂ-ਬਾਰਵੇਂ ਨਾਨਕ- ਦੀ ਸਰਣ ਵਿਚ ਜਾਕੇ ਉਨ੍ਹਾਂ ਦੇ ਦਸੇ ਹੋਏ-ਸਚ ਸੁਚ ਸੰਜਮ ਰਹਿਤ ਮਰਯਾਦਾ ਯੱਗ ਹਵਨ ਆਦਿ ਸੁਕ੍ਰਿਤਕਰਮਾਂ ਦੇ ਧਾਰਣੀ ਹੋਣਗੇ।

ਇਹ ਲੇਖ ਸਮਾਪਤ ਕਰਨ ਤੋਂ ਪਹਿਲਾਂ, ਜਰਾ ਇਸਤੇ ਵਿਚਾਰ ਕਰਨਾ ਜ਼ਰੂਰੀ ਹੈ ਕਿ ਨਾਮਧਾਰੀ ਸਫੇਦ ਬਸਤ੍ਰ ਹੀ ਕਿਉਂ ਪੈਹਨਦੇ ਹਨ, ਨੀਲਾ ਕਾਲਾ ਕਿਉਂ ਨਹੀਂ ਧਾਰਨ ਕਰਦੇ ? ਇਸ ਸਬੰਧੀ ਹੋਰ ਵਿਸਥਾਰ ਵਿਚ ਨਾ ਪੈ ਕੇ ਇਤਨਾ ਹੀ ਕਹਿ ਦੇਣਾ ਕਾਫੀ ਹੋਵੇਗਾ, ਕਿ ਕਾਲਾ ਬਾਣਾ ਕਲਿਜੁਗ ਦਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਫੌਜ ਤੇ ਤੁਰਕਾਨੀ ਫੌਜ ਦਾ ਮੁਕਾਬਲਾ ਕਰਦੇ ਹੋਏ, ਤੁਰਕਾਨੀ ਫੌਜ ਦਾ ਮੱਖੀਆਂ ਦੇ ਰੰਗ ਜਿਹਾ ਕਾਲਾ ਬਾਣਾ ਧਾਰਨ ਕੀਤਾ ਹੋਇਆ ਦਸਦੇ ਹਨ। "ਬਰੰਗੇ ਮਗਸ ਸ਼ਾਹ ਪੋਸ਼ ਆਮਦੰ" ਜ਼ਾਹਰ ਹੈ ਕਿ ਆਪ ਜੀ ਦੀ ਫੌਜ ਦਾ ਬਾਣਾ ਸਫੇਦ ਸੀ, ਨਹੀਂ ਤੇ ਤੁਰ-ਕਾਨੀ ਤੇ ਖਾਲਸਈ ਫੌਜ ਦਾ ਨਖੇੜਾ ਤੇ ਅਡਰਾ ਪਨ ਕਿਵੇਂ ਜਾਪਦਾ "ਕਲਿਜੁਗ ਹੋਸੀ ਕਾਲਾ ਬਾਣਾ" ਸ੍ਰੀ ਗੁਰੂ ਨਾਨਕ ਜੀ ਜਨਮ ਸਾਖੀ ਵਿਚ ਪਹਿਲਾਂ ਹੀ ਸਾਦਰ ਕਰ ਚੁਕੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਨਾਲ ਗੋਇੰਦਵਾਲ ਵਿਚ ਜੋ ਤੁਪਾ ਈਰਖਾ ਕਰਦਾ ਸੀ ਤੇ ਬਿਵਾਦੀ ਸੀ ਉਸਦੀ ਹੋਰ ਕਿਰਤ ਤੇ ਸ੍ਰੀ ਗੁਰੂ ਜੀ ਨੂੰ ਕੀ ਚੰਗੀ ਲਗਣੀ ਸੀ ਓਸਦਾ ਪਹਿਰਾਵਾ ਵੀ ਚੰਗੇਰਾ ਨਹੀਂ ਸੀ ਜਾਪਿਆ, ਸ੍ਰੀ ਗੁਰੂ ਜੀ ਨੇ ਲਿਖਿਆ ਹੈ :—"ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ

ਵਮੁਖਿ ਵੇਮੁਖ ਨ ਪਾਇਆ ॥

ਆਸਾ ਦੀ ਵਾਰ ਦੇ ਤੇਰ੍ਹਵੇਂ ਸਲੋਕ ਵਿਚ ਜੁਗਾਂ ਦੀ ਵਰਤੋਂ ਅਤੇ ਪੈਹਰਾਵੇ ਦਾ ਦਿਗ ਦਰਸ਼ਨ ਕਰਵਾਇਆ ਗਿਆ ਹੈ। "ਸਾਮ ਕਹੈ ਸੇਤੰਬਰ ਸੁਆਮੀ ਸਚ ਮਹਿ ਆਛੈ ਸਾਚਿ ਰਹੇ।" ਇਸ ਤੋਂ ਏਹ ਬਿਲਕੁਲ ਸਪਸ਼ਟ ਹੁੰਦਾ ਹੈ ਕਿ ਸਤਿਜੁਗ ਦਾ ਪਹਿਰਾਵਾ ਸਫੈਦ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਲਿਜੁਗ ਵਿਚ ਸਤਿਜੁਗ ਲਾਇਆ। ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੇ ਭੀ ਲਿਖ ਦਿਤਾ ਸੀ "ਕਲਿਜੁਗ ਤੇ ਸਤਿਜੁਗ ਕਰ ਠਾਨੋ। ਤਬੀ ਬਾਰ੍ਹਵਾਂ ਬੱਪ ਪਹਿਚਾਨੋ।" ਨਿਰਮਲ ਪੰਥ ਭੂਸ਼ਣ ਗਿ: ਗਿਆਨ ਸਿੰਘ ਜੀ ਨੇ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੀ ਪੰਥ ਸਾਜਣਾ ਤੋਂ ਪ੍ਰਭਾਵਿਤ ਹੋ ਕੇ ਲਿਖਿਆ ਹੈ "ਫ਼ੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ ਠੱਗੀ ਤਜ ਥੀਏ ਸੰਤ ਸਤਿਜੁਗ ਆਗਿਓ।" ਇਸ ਤੋਂ ਏਹ ਸਪਸ਼ਟ ਹੁੰਦਾ ਹੈ ਸਤਿਜੁਗੀ ਬਾਣਾ ਸਫੈਦ ਹੈ।

ਚਮਕੌਰ ਸਾਹਿਬ ਤੋਂ ਤੁਰਕੀ ਫੌਜ ਵਿਚੋਂ ਨਿਕਲਣ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਮਈ ਬਸਤ੍ਰ ਧਾਰਨ ਕੀਤੇ। ਆਪ ਇਨਾਂ ਹੀ ਬਸਤ੍ਰਾਂ ਨਾਲ ਵਿਚਰਦੇ ਵਿਚਰਦੇ ਢਿਲਵੀਂ ਗਏ। ਓਥੇ ਸੋਢੀ ਕੌਲ ਜੀ ਨੇ ਆਪ ਨੂੰ ਆਖਿਆ ਕਿ ਇਹ ਤੁਰਕੀ ਬਾਣਾ ਕਿਉਂ ਪਹਿਰ ਰਖਿਆ ਹੈ। ਤਦ ਆਪ ਨੇ ਸਾਰਾ ਬਾਣਾਂ ਪਾੜਕੇ ਲੀਰ ਲੀਰ ਕਰਕੇ ਅੰਗੀਠੇ ਵਿਚ ਫੂਕ ਦਿਤਾ, ਇਹ ਤੁਕ ੧੦੧ ਵਾਰ ਪੜ੍ਹੀ "ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕਪਠਾਣੀ ਅਮਲ ਗਵਾਇਆ"। ਨਾਲ ਹੀ ਸੋਢੀਕੌਲ ਰਾਇ ਜੀਨੇ ਸਫੈਦ ਬਸਤ੍ਰ ਹਜੂਰਦੇ ਪਹਿਰਨ ਵਾਸਤੇ ਲਿਆ ਕੇ ਦਿਤੇ ਜੋ ਆਪਨੇ ਓਸੇ ਵੇਲੇ ਪਹਿਨ ਲਏ। ਸੋਢੀ ਕੌਲ ਜੀ ਕਿਹਾ ਕਿ ਰਾਮਰਾਇ ਜੀ ਨੂੰ ਤਿੰਨ ਅਖਰ ਉਲਟਾਉਣ ਤੇ ਸ੍ਰੀ ਗੁਰੂ ਹਰਿ

ਰਾਇ ਸਾਹਿਬ ਨੇ ਹੁਕਮ ਦੇ ਦਿਤਾ ਸੀ ਕਿ ਸਾਡੇ ਮਥੇ ਨਾ ਲਗੇ ਅਤੇ ਗੁਰਿਆਈ ਤੋਂ ਇਨਕਾਰ ਕਰ ਦਿਤਾ ਸੀ ਤਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਕਿ ਅਸੀਂ ਇਸ ਤੁਕ ਬਦਲੇ ਸਰਵੰਸ ਲਾ ਦਿਤਾ ਹੈ।

ਪ੍ਰਸਿਧ ਸਿਖ ਇਤਿਹਾਸ, ਗੁ:ਪ੍ਰ: ਸੂਰਜ, ਪੰਥ ਪ੍ਰਕਾਸ਼, ਗਿ:ਗਿਆਨ ਸਿੰਘ ਜੀ ਆਦਿ ਹੋਰ ਕਈ ਘਟਨਾਵਾਂ ਬਾਰੇ ਕਿਤੇ ਕਿਤੇ ਆਪਣੇ ਮਤ ਭੇਦ ਰਖਦੇ ਹਨ ਪਰ ਇਸ ਘਟਨਾ ਬਾਰੇ ਸਭ ਦੀ ਇਕ ਰਾਇ ਹੈ। ਸਭ ਤੋਂ ਪਿਛਲੇ ਇਤਿਹਾਸ ਵਿਚ ਗਿ: ਕਰਤਾਰ ਸਿੰਘ ਜੀ ਕਲਾਸ ਵਾਲੀਦੇ ਇਸ ਘਟਨਾਂ ਦਾ ਜ਼ਿਕਰ ਕਰਦਿਆਂ ਲਿਖਦੇ ਹਨ ਕਿ'ਨੀਲੇ ਫਾੜ ਚਿਟੇ ਬਸਤ੍ਰ ਪਹਿਨ ਗੁਰ ਜੀ ਗੁਰੂ ਗ੍ਰੰਥ ਦੀ ਤੁਕ ਪਲਟਾਈ ਏਥੇ।"

ਏਹ ਤੁਕ ਲਿਖਣ ਵਿਚ ਪਹਿਲੇ ਦੀ ਤਰਾਂ ਹੀ ਹੈ, ਪਰ ਗੁਰੂ ਗੋਬਿੰਦ ਸਿੰਘ ਜੀ ਤੋਂ ਲੈ ਕੇ ਏਸ ਨੂੰ ਪੜ੍ਹਨ ਦਾ ਹੁਕਮ "ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ" ਹੈ। ਏਹ ਸਤਰਾਂ ਸਿਰਫ ਸ਼ੰਕਾ ਸਮਾਧਾਨਤਾ ਅਤੇ ਪਾਠਕਾਂ ਦੀ ਜਾਣਕਾਰੀ ਲਈ ਲਿਖੀਆਂ ਹਨ।

ਯਗ ਹਵਨ ਲਈ ਸਿਖ ਧਰਮ ਵਿਚ ਖਾਸ ਕਰ ਸ੍ਰੀ ਦਸਮੇਸ ਪਾਤਸ਼ਾਹ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਖਾਸ ਹੁਕਮ ਹੈ। ਹਵਨ ਦੀ ਵਿਧੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਲਿਖੀ ਏ ਜੋ ਇਸ ਪੋਥੀ ਦੇ ਆਰੰਭ ਵਾਲੇ ਹੁਕਮ ਨਾਮੇ ਵਿਚ ਹੈ, ਪਰ ਅਸੀਂ ਜਰਾ ਉਸ ਨੂੰ ਖੋਲਕੇ ਦਸਦਿਆਂ ਲਿਖ ਰਹੇ ਹਾਂ ਕਿ ਯਗ ਹਵਨ ਦੀ ਮਰਯਾਦਾ ਅਤੇ ਉਸ ਵਿਚ ਕੀ ਕੁਝ ਸਾਮਗ੍ਰੀ ਪੈਂਦੀ ਹੈ: ਕੇਵਲ ਏਹੀ ਕੁਝ ਅਰਜ ਕਰਨਾ ਹੈ :—

ਯੱਗ ਹਵਨ ਕਰਨ ਸਮੇਂ ੭ ਸਿੰਘ ਤਿਆਰ ਬਰ

ਤਿਆਰ ਜਿੰਨਾਂ ਦੇ ਕਮਰ ਕਸੇ ਪਰਨੇ ਦੇ ਕਰਕੇ ਸਫ਼ਾ ਜੰਗ ਸਜਾਏ ਹੋਣ ਬਾਣੀ ਦੇ ਨਿਤਨੇਮੀ ਰਹਿਤ ਮਰਯਾਦਾ ਦੇ ਧਾਰਣੀ ਕੇਸ਼ੀ ਸੁਨਾਨ ਕਰਕੇ ਸੁਧ ਪਵਿਤ੍ਰ ਹੋ ਕੇ ਜੇ ਕਪਾਹੇ ਬਸਤ੍ਰ ਹੋਣ ਤਾਂ ਪਹਿਲਾਂ ਧੋਤੇ ਹੋਣ ਨਹੀਂ ਤੇ ਉਨ੍ਹਾਂ ਨੂੰ ਪਾਣੀ ਨਾਲ ਸਾਫ ਕਰ ਲਿਆ ਜਾਵੇ। ਜੇ ਉਨ ਦੇ ਜਾਂ ਰੇਸ਼ਮ ਦੇ ਹੋਣ ਤਾਂ ਬਿਨਾਂ ਧੋਤੇ ਵੀ ਵਰਤੋਂ ਵਿਚ ਆ ਸਕਦੇ ਹਨ।

ਹਵਨ ਕਰਨ ਵਾਲੀ ਥਾਂ ਚੰਗੀ ਤਰਾਂ ਲਿੰਬ ਪੋਚ ਲੈਣਾਂ ਮਿਟੀ ਨਾਲ, ਉਸ ਵਿਚ ਗੋਹਾ ਨਹੀਂ ਪਾਉਣਾਂ ਲਕੜਾਂ ਹਵਨ ਲਈ ਬੇਰੀ, ਪਲਾਹ (ਢਕ-ਛਿਛਰਾ) ਜਾਂ ਚੰਦਨ ਦੀਆਂ ਵੀ ਵਰਤੋਂ ਵਿਚ ਆ ਸਕਦੀਆਂ ਹਨ। ਇਕ ਸਾਬਤ ਨਾਰੀਯਲ ਲੈਕੇ ਉਸ ਉਤੇ ਬਸਤ੍ਰ ਦੇਕੇ ਉਸ ਨੂੰ ਭਲੀ ਪ੍ਰਕਾਰ ਕਜਕੇ ਹਵਨ ਕੁੰਡ ਵਿਚ ਰਖ ਦੇਣਾਂ। ਹਵਨ ਦੀ ਅਗ ਨੂੰ ਫੂਕ ਨਹੀਂ ਮਾਰਨੀ। ਪਖੇ ਨਾਲ ਹੀ ਪ੍ਰਜੁਲਤ ਕਰਨੀ। ਹਵਨ ਦੀ ਸਮ-ਗਰੀ ਇਹ ਹੈ, ਯਥਾ ਸ਼ਕਤ ਸ੍ਰੀ ਗੁਰੂ ਜੀ ਦੇ ਹੁਕਮ ਨਾਲ ਵਾਧਾ ਘਾਟਾ ਵੀ ਕੀਤਾ ਜਾ ਸਕਦਾ ਹੈ। ਇਹ ਸਮੱਗ੍ਰੀ ਅਖੰਡ ਪਾਠ ਸਮੇਂ ਧੁਖਦੀ ਹੈ :

੧ ਸੰਦਲ ਸੁਰਖ ੨ ਸੰਦਲ ਸਪੇਦ ੩ ਛੜ ੪ ਮੁਥਰਾ ੫ ਇੰਦਰ ਜੌਂ ੬ ਭੋਜ ਪਤ੍ਰ ੭ ਸੁਪਾਰੀ ੮ ਦਾਖ ੯ ਛੁਹਾਰੇ ੧੦ ਖੋਪਾ ੧੧ ਬਦਾਮ ੧੨ ਗੁਗਲ ੧੩ ਕੇਸਰ ੧੪ ਮੁਸ਼ਕ ਕਾਫੂਰ ੧੫ ਲੌਂਗ ੧੬ ਤਿਲ ੧੭ ਜੌਂ ੧੮ ਕਸਤੂਰੀ ੧੯ ਸੰਧੂਰ ੨੦ ਲੈਚੀ ਨਿਕੀ ੨੧ ਘਿਓ ੨੨ ਖੰਡ। ਇਹ ਚੀਜਾਂ ਹਨ।

ਵਿਸਥਾਰ ਅਗੇ ਹੀ ਕਾਫੀ ਹੋ ਚੁਕਿਆ ਹੈ। ਜਿਸ ਨੂੰ ਸਮਾਪਤ ਕਰਦਿਆਂ ਅਸੀਂ ਇਹ ਜਰੂਰੀ ਸਮਝਦੇ ਹਾਂ ਕਿ ਨਾਮਧਾਰੀ ਨਿਤਨੇਮ ਸ੍ਰੀ ੧੦੮ ਹਜੂਰ ਅਟੱਲ ਪ੍ਰਤਾਪੀ ਸ੍ਰੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਦੀ ਦੇਖਰੇਖ ਵਿਚ ਹੀ ਪ੍ਰਕਾਸ਼ਤ ਹੁੰਦਾ ਆਰਿਹਾ|ਸੀ। ਐਤਕਾਂ ਇਹ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ ਦੇ ਹੁਕਮ ਅਨੁਸਾਰ ਨਵੇਂ ਤ੍ਰੀਕੇ ਨਾਲ ਫ਼ਿਲਮਾਈਜ਼ ਕਰਕੇ ਛਾਪਿਆ ਜਾ ਰਿਹਾ ਹੈ।

ਅਸੀਂ ਸ੍ਰੀ ਸਤਿਗੁਰੂ ਰਾਮ ਹਰੀ ਪਰੈਸ ਸ੍ਰੀ ਜੀਵਨ ਨਗਰ ਦੇ ਸਾਰੇ ਸੇਵਾਦਾਰਾਂ ਦੇ ਧੰਨਵਾਦੀ ਹਾਂ, ਜਿੰਨ੍ਹਾਂ ਇਸਨੂੰ ਪ੍ਰਕਾ-ਸ਼ਤ ਕਰਨ ਦੀ ਆਪਣੀ ਜ਼ਿਮੇਵਾਰੀ ਦਾ ਅਹਿਸਾਸ ਕਰਦਿਆਂ ਸੇਵਾ ਭਾਵਨਾ ਨਾਲ ਹੀ ਸਾਰਾ ਕੰਮ ਕੀਤਾ ਹੈ।

ਅਸੀਂ ਹਜ਼ੂਰ ਸਤਿਗੁਰੂ ਜੀ ਦੀ ਸੇਵਾ ਵਿਚ ਅਰਜ਼ ਕਰਦੇ ਹਾਂ ਕਿ ਨਾਮਧਾਰੀ ਟ੍ਰੈਕਟ ਸੁਸਾਇਟੀ ਨੂੰ ਪੁਨਰ ਜੀਵਤ ਕਰਕੇ ਅਪਣੇ ਲਿਖਤੀ ਪਰਚਾਰ ਦਾ ਪ੍ਰਵਾਹ ਚਲਾਉਣਸੰਗਤਾਂ ਇੰਤ-ਜ਼ਾਰ ਵਿਚ ਹਨ।

ਐਤਕਾਂ ਇਹ ਗੁਟਕਾ ਨਵੇਂ ਤਰੀਕੇ ਨਾਲ ਫ਼ਿਲਮਾਈਜ਼ (ਆਫ਼ਸੈਟ ਤਰੀਕੇ ਨਾਲ ਛਾਪਕੇ)ਪ੍ਰਕਾਸ਼ਤ ਕੀਤਾ ਜਾ ਰਿਹਾ ਹੈ. ਜਿਸ ਵਿਚ ਗਲਤੀ ਜਾ ਅਸ਼ੁਧੀ ਦੀ ਕੋਈ ਵੀ ਗੁੰਜੈਸ਼ ਨਹੀਂ ਰਿਹਾ ਕਰਦੀ। ਸ੍ਰੀ ਵਰਿਆਮ ਸਿੰਘ ਜੀ ਚਿਤ੍ਰਕਾਰ ਨੇ ਇਸ ਸੇਵਾ ਵਿਚ ਸਭ ਤੋਂ ਵਧ ਹਿਸਾ ਪਾਇਆ ਹੈ। ਸ੍ਰੀ ਚਿਤ੍ਰਕਾਰ ਜੀ ਦੀ ਮਿਹਨਤ ਸਾਨੂੰ ਇਸ ਰੂਪ ਵਿਚ ਦਰਸ਼ਨ ਕਰਵਾ ਰਹੀ ਹੈ। ਜਿਸਤੋਂ ਸਾਡੇ ਧੰਨਵਾਦ ਦੇ ਪਹਿਲਾਂ 'ਸ੍ਰੀ ਮਹਾਰਾਜ' ਜੀ ਫਿਰ ਮੁਸਵੱਰ ਜੀ ਪਾਤ੍ਰ ਹਨ।

ਸ੍ਰੀ ਭੈਣੀ ਸਾਹਿਬ
੨੭ ਫਗਣ ੨੦੨੨

ਇੰਦਰ ਸਿੰਘ
"ਚਕ੍ਰਵਰਤੀ"

# ਰਹਿਤ ਨਾਮਾ

ਪਾਤਸ਼ਾਹੀ ੧੨

ੴ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮਸਿੰਘ, ਹੋਰਸੰਮੂਹ ਖਾਲਸਾਜੀ ਭੈਣੀਦਾ ਸੰਮੂਹਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ ॥

ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ ॥ ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਂਜਨਾ ਮਦਾਨ

ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨੁ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬਨੇ। ਜਪੁ ਜਾਪੁ ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀਸੋਹਿਲਾ ਏਤਨੀ ਤਾਜਰੂਰਹੀ ਕੰਠ ਕਰਨੀ ਤਾ ਸੀਲ ਸੰਤੋਖੁ ਸਭ ਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾ-ਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ ਹਕੁ ਪਰਾਇਆ ਨਾਨਕਾ ਉਸ ਸੂਅਰ ਉਸੁ ਗਾਇ ਜੇ ਕੋਈ ਭਜਨੁ ਪੁਛਕੇ ਨਾ ਕਰੂਗਾ

ਉਸਦਾ ਮੂਹ ਦੁਹੀ ਜਹਾਨੀ ਕਾਲਾ
ਹੋਊਗਾ। ਹੋਰ ਜੀ ਕਿਸੇ ਨੇ ਮੰਦਾ
ਫਿਕਾ ਨਹੀ ਬੋਲਣਾ। ਖਿਮਾ ਕਰਨੀ
ਬੋਲੁ ਕੁਬੋਲੁ ਸਹਿ ਜਾਣਾ ਸਭਦਾ।
ਜੋ ਕੋਈ ਮਾਰੇ ਕੁਛੁ ਤਾ ਭੀ ਖਿਮਾ
ਕਰਨੀ ਤੁਸਾ ਦਾ ਰਛਕ ਗੁਰੂ ਹੈ।
ਹਰਿ ਵਖਤ ਤੁਸੀ ਬਹੁਤ ਆਪਣੀ
ਭਲਾਈ ਛਪਾਉਣ ਦੀ ਕਰਨੀ।
ਹਰਿ ਵਖਤ ਦੁਵਾਨੁ ਲਾਉਣਾ ਹਰਿ
ਦਿਨ ਸਬਦੁ ਕੀਰਤਨੁ ਕਰਨਾ।
ਜੇ ਕਰ ਜਗ ਕਰਨਾ ਹੋਵੇ ਤਾ ਚੌਕਾ
ਦੇਣਾ। ਭਾਂਡੇ ਕੋਰੇ ਲਿਆਉਣੇ ਚੌਕੇ
ਵਿੱਚ ਚਰਨ ਧੋਇਕੇ ਬੜਨਾ। ਅਰ
ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ
ਹੋਮ ਦੀ ਜਗਾ ਲਕੜੀ ਹੋਮ ਬਿਚ

ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ ਫੂਕ ਨਹੀ ਮਾਰਨੀ, ਹੋਮ ਵਿਚ ਪੋਥੀਆਂ ਉਤੋ ਬਾਨੀ ਪੜਨੀ ਚਉਪਈ ਜਪੁ ਜਾਪੁ ਚੰਡੀ ਚਰਿਤ੍ਰ ਅਕਾਲਉਸਤਤ * ਛੇਵਾਂ ਆਦਮੀ[1] ਅਹੂਤੀਆਂ ਪਾਵੇ ਸਤਵਾਂ[2] ਮਗਰੋਂ ਨਾਲ ਹੀ ਜਲਦਾ ਛਿਟਾ ਦੇਵੇ ਥੋੜਾ ਥੋੜਾ। ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾਂ ਦੁਵਾਨੁ ਵਿਚ ਨਹੀ ਵੜਨ ਦੇਣਾ। ਜੇਕਰ ਜੋਰਾਵਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹ

---

* ਚੰਡੀਦੀਵਾਰ ਤੇ ਉਗ੍ਰਦੰਤੀ ਇਹ ਬਾਣੀਆਂ ਹਵਨ ਵਿਚ ਪੜ੍ਹਨ ਦਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹੁਕਮ ਦਿਤਾ ਹੈ।

੧-੨ ਇਹ ਦੋਵੇਂ ਭਜਨ ਕਰਨ

ਆਦਮੀ ਏਥੇ ਆਉਨ ਜੋਗਾ ਈ ਨਾ ਰਹੇ । ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ ! ਸਾਡਾ ਧਰਮੁ ਬਨਿਆ ਰਹੇ ਜੀ। ਹੋਰ ਕਛਾਂ ਰਖ-ਣੀਆਂ ਪਉਚਾ ਪਾਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਉਣਾ ਨਹੀ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ ਵਟਾ ਨਹੀ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ । ਦਾਰੂ ਮਾਸ ਨਹੀ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ ॥

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ॥
ਆਦਿ ਸਚੁ ਜੁਗਾਦਿ ਸਚੁ
ਹੈਭੀ ਸਚੁ ਨਾਨਕ ਹੋਸੀ ਭੀ ਸਚੁ
॥ ੧ ॥
ਸੋਚੈ ਸੋਚਿ ਨ ਹੋਵਈ ਜੇ ਸੋਚੀ
ਲਖ ਵਾਰ। ਚੁਪੈ ਚੁਪ ਨ ਹੋਵਈ
ਜੇ ਲਾਇ ਰਹਾ ਲਿਵਤਾਰ। ਭੁਖਿਆ
ਭੁਖ ਨ ਉਤਰੀ ਜੇ ਬੰਨਾ ਪੁਰੀਆ
ਭਾਰ। ਸਹਸ ਸਿਆਣਪਾ ਲਖ

ਹੋਹਿ ਤ ਇਕ ਨ ਚਲੈ ਨਾਲਿ ।
ਕਿਵ ਸਚਿਆਰਾ ਹੋਈਐ ਕਿਵ
ਕੂੜੈ ਤੁਟੈ ਪਾਲਿ । ਹੁਕਮਿ ਰਜਾਈ
ਚਲਣਾ ਨਾਨਕ ਲਿਖਿਆ ਨਾਲਿ
॥ ੧ ॥

ਹੁਕਮੀ ਹੋਵਨਿ ਆਕਾਰ ਹੁਕਮੁ ਨ
ਕਹਿਆ ਜਾਈ । ਹੁਕਮੀ ਹੋਵਨਿ
ਜੀਅ ਹੁਕਮਿ ਮਿਲੈ ਵਡਿਆਈ ।
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ
ਦੁਖ ਸੁਖ ਪਾਈਅਹਿ । ਇਕਨਾ
ਹੁਕਮੀ ਬਖਸੀਸ ਇਕਿ ਹੁਕਮੀ
ਸਦਾ ਭਵਾਈਅਹਿ। ਹੁਕਮੈ ਅੰਦਰਿ
ਸਭੁ ਕੋ ਬਾਹਰਿ ਹੁਕਮ ਨ ਕੋਇ।
ਨਾਨਕ ਹੁਕਮੈ ਜੇ ਬੁਝੈ ਤ ਹਉਮੈ
ਕਹੈ ਨ ਕੋਇ ॥ ੨ ॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ
। ਗਾਵੈ ਕੋ ਦਾਤਿ ਜਾਣੈ ਨੀਸਾਣੁ।
ਗਾਵੈ ਕੋ ਗੁਣ ਵਡਿਆਈਆ ਚਾਰ
। ਗਾਵੈ ਕੋ ਵਿਦਿਆ ਵਿਖਮੁ
ਵੀਚਾਰੁ। ਗਾਵੈ ਕੋ ਸਾਜਿ ਕਰੇ
ਤਨੁ ਖੇਹ। ਗਾਵੈ ਕੋ ਜੀਅ ਲੈ
ਫਿਰਿ ਦੇਹ। ਗਾਵੈ ਕੋ ਜਾਪੈ ਦਿਸੈ
ਦੂਰਿ। ਗਾਵੈ ਕੋ ਵੇਖੈ ਹਾਦਰਾ
ਹਦੂਰਿ। ਕਥਨਾ ਕਥੀ ਨ ਆਵੈ
ਤੋਟਿ। ਕਥਿ ਕਥਿ ਕਥੀ ਕੋਟੀ ਕੋਟਿ
ਕੋਟਿ। ਦੇਦਾ ਦੇ ਲੈਦੇ ਥਕਿ ਪਾਹਿ।
ਜੁਗਾ ਜੁਗੰਤਰਿ ਖਾਹੀਖਾਹਿ।ਹੁਕਮੀ
ਹੁਕਮੁ ਚਲਾਏ ਰਾਹੁ। ਨਾਨਕ
ਵਿਗਸੈ ਵੇਪਰਵਾਹੁ ॥ ੩ ॥

ਸਾਚਾ ਸਾਹਿਬੁ ਸਾਚੁ ਨਾਇ

ਭਾਖਿਆ ਭਾਉ ਅਪਾਰੁ। ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ । ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ । ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ । ਅੰਮ੍ਰਿਤੁ ਵੇਲਾ ਸਚੁ ਨਾਉ ਵਡਿਆਈ ਵੀਚਾਰੁ। ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ। ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ। ॥੪॥

ਥਾਪਿਆ ਨ ਜਾਇ ਕੀਤਾ ਨ ਹੋਇ। ਆਪੇ ਆਪਿ ਨਿਰੰਜਨੁ ਸੋਇ । ਜਿਨਿ ਸੇਵਿਆ ਤਿਨਿ ਪਾਇਆ ਮਾਨੁ। ਨਾਨਕ ਗਾਵੀਐ

ਗੁਣੀ ਨਿਧਾਨੁ । ਗਾਵੀਐ ਸੁਣੀਐ
ਮਨਿ ਰਖੀਐ ਭਾਉ। ਦੁਖੁ ਪਰ
ਹਰਿ ਸੁਖੁ ਘਰਿ ਲੈ ਜਾਇ ।
ਗੁਰਮੁਖਿ ਨਾਦੰ ਗੁਰਮੁਖਿ ਵੇਦੰ
ਗੁਰਮੁਖਿ ਰਹਿਆ ਸਮਾਈ। ਗੁਰੁ
ਈਸਰੁ ਗੁਰੁ ਗੋਰਖੁ ਬਰਮਾ ਗੁਰੁ
ਪਾਰਬਤੀ ਮਾਈ। ਜੇ ਹਉ ਜਾਣਾ
ਆਖਾ ਨਾਹੀ ਕਹਣਾ ਕਥਨੁ ਨ
ਜਾਈ। ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥ ੫ ॥

ਤੀਰਥਿ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ ਕਿ ਨਾਇ ਕਰੀ।
ਜੇਤੀ ਸਿਰਠਿ ਉਪਾਈ ਵੇਖਾ ਵਿਣੁ
ਕਰਮਾ ਕਿ ਮਿਲੈ ਲਈ । ਮਤਿ

ਵਿਚਿ ਰਤਨ ਜਵਾਹਰ ਮਾਨਿਕ ਜੇ ਇਕ ਗੁਰ ਕੀ ਸਿਖ ਸੁਣੀ। ਗੁਰਾ ਇਕ ਦੇਹਿ ਬੁਝਾਈ। ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ। ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ। ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ। ਜੇ ਤਿਸੁ ਨਦਰਿ ਨ ਆਵਈ ਤ ਵਾਤ ਨਾ ਪੁਛੈ ਕੇ। ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ। ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ। ਤੇਹਾ ਕੋਇ ਨ ਸੁਝਈ ਜਿ ਤਿਸੁ

ਗੁਣੁ ਕੋਇ ਕਰੇ ॥ ੭ ॥

ਸੁਣਿਐ ਸਿਧ ਪੀਰ ਸੁਰਿ ਨਾਥ
ਸੁਣਿਐ ਧਰਤਿ ਧਵਲ ਆਕਾਸ ।
। ਸੁਣਿਐ ਦੀਪ ਲੋਅ ਪਾਤਾਲ ।
ਸੁਣਿਐ ਪੋਹਿ ਨ ਸਕੈ ਕਾਲੁ ।
ਨਾਨਕ ਭਗਤਾ ਸਦਾ ਵਿਗਾਸੁ ।
ਸੁਣਿਐ ਦੂਖ ਪਾਪ ਕਾ ਨਾਸੁ ॥੮॥

ਸੁਣਿਐ ਈਸਰੁ ਬਰਮਾ ਇੰਦੁ ।
ਸੁਣਿਐ ਮੁਖਿ ਸਾਲਾਹਣ ਮੰਦੁ ।
ਸੁਣਿਐ ਜੋਗ ਜੁਗਤਿ ਤਨਿ ਭੇਦ ।
ਸੁਣਿਐ ਸਾਸਤ ਸਿਮ੍ਰਿਤਿ ਵੇਦ ।
ਨਾਨਕ ਭਗਤਾ ਸਦਾ ਵਿਗਾਸੁ ।
ਸੁਣਿਐ ਦੂਖ ਪਾਪ ਕਾ ਨਾਸੁ ॥੯॥

ਸੁਣਿਐ ਸਤੁ ਸੰਤੋਖੁ ਗਿਆਨੁ ।
ਸੁਣਿਐ ਅਠਸਠਿ ਕਾ ਇਸਨਾਨੁ

ਸੁਣਿਐ ਪੜਿ ਪੜਿ ਪਾਵਹਿ ਮਾਨੁ । ਸੁਣਿਐ ਲਾਗੈ ਸਹਜਿ ਧਿਆਨੁ । ਨਾਨਕ ਭਗਤਾ ਸਦਾ ਵਿਗਾਸੁ । ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥

ਸੁਣਿਐ ਸਰਾਂ ਗੁਣਾ ਕੇ ਗਾਹ ।
ਸੁਣਿਐ ਸੇਖ ਪੀਰ ਪਾਤਿਸਾਹ ।
ਸੁਣਿਐ ਅੰਧੇ ਪਾਵਹਿ ਰਾਹੁ ।
ਸੁਣਿਐ ਹਾਥ ਹੋਵੈ ਅਸਗਾਹੁ ।
ਨਾਨਕ ਭਗਤਾ ਸਦਾ ਵਿਗਾਸੁ ।
ਸੁਣਿਐ ਦੂਖ ਪਾਪ ਕਾ ਨਾਸੁ ।੧੧।

ਮੰਨੇ ਕੀ ਗਤਿ ਕਹੀ ਨ ਜਾਇ ।
ਜੇ ਕੋ ਕਹੈ ਪਿਛੈ ਪਛੁਤਾਇ ।
ਕਾਗਦਿ ਕਲਮ ਨ ਲਿਖਣ ਹਾਰੁ ।
ਮੰਨੇ ਕਾ ਬਹਿ ਕਰਨਿ ਵੀਚਾਰੁ ।

ਐਸਾ ਨਾਮੁ ਨਿਰੰਜਨੁ ਹੋਇ। ਜੇ
ਕੋ ਮੰਨਿ ਜਾਣੈ ਮਨਿ ਕੋਇ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ।
ਮੰਨੈ ਸਗਲ ਭਵਣ ਕੀ ਸੁਧਿ।
ਮੰਨੈ ਮੁਹਿ ਚੋਟਾ ਨਾ ਖਾਇ। ਮੰਨੈ
ਜਮ ਕੈ ਸਾਥਿ ਨ ਜਾਇ। ਐਸਾ
ਨਾਮੁ ਨਿਰੰਜਨੁ ਹੋਇ। ਜੇ ਕੋ
ਮੰਨਿ ਜਾਣੈ ਮਨਿ ਕੋਇ ॥ ੧੩ ॥

ਮੰਨੈ ਮਾਰਗਿ ਠਾਕ ਨ ਪਾਇ।
ਮੰਨੈ ਪਤਿ ਸਿਉ ਪਰਗਟੁ ਜਾਇ।
ਮੰਨੈ ਮਗੁ ਨ ਚਲੈ ਪੰਥੁ। ਮੰਨੈ
ਧਰਮ ਸੇਤੀ ਸਨਬੰਧੁ। ਐਸਾ ਨਾਮੁ
ਨਿਰੰਜਨੁ ਹੋਇ। ਜੇ ਕੋ ਮੰਨਿ
ਜਾਣੈ ਮਨਿ ਕੋਇ ॥ ੧੪ ॥

ਮੰਨੈ ਪਾਵਹਿ ਮੋਖੁ ਦੁਆਰੁ।

ਮੰਨੈ ਪਰਵਾਰੈ ਸਾਧਾਰੁ। ਮੰਨੈ ਤਰੈ ਤਾਰੇ ਗੁਰੁ ਸਿਖ। ਮੰਨੈ ਨਾਨਕ ਭਵਹਿ ਨ ਭਿਖ। ਐਸਾ ਨਾਮੁ ਨਿਰੰਜਨੁ ਹੋਇ। ਜੇਕੋ ਮੰਨਿ ਜਾਣੈ ਮਨਿ ਕੋਇ ॥ ੧੫ ॥

ਪੰਚ ਪਰਵਾਣ ਪੰਚ ਪਰਧਾਨ। ਪੰਚੇ ਪਾਵਹਿ ਦਰਗਹਿ ਮਾਨੁ। ਪੰਚੇ ਸੋਹਹਿ ਦਰਿ ਰਾਜਾਨੁ। ਪੰਚਾ ਕਾ ਗੁਰੁ ਏਕੁ ਧਿਆਨੁ। ਜੇ ਕੋ ਕਹੈ ਕਰੈ ਵੀਚਾਰੁ। ਕਰਤੇ ਕੈ ਕਰਣੈ ਨਾਹੀ ਸੁਮਾਰੁ। ਧੌਲੁ ਧਰਮੁ ਦਇਆ ਕਾ ਪੂਤੁ। ਸੰਤੋਖੁ ਥਾਪਿ ਰਖਿਆ ਜਿਨਿ ਸੂਤਿ। ਜੇਂ ਕੋ ਬੁਝੈ ਹੋਵੈ ਸਚਿਆਰੁ। ਧਵਲੈ ਉਪਰਿ ਕੇਤਾ ਭਾਰੁ। ਧਰਤੀ ਹੋਰੁ ਪਰੈ ਹੋਰੁ

ਹਰੁ। ਤਿਸਤੇ ਭਾਰੁ ਤਲੈ ਕਵਣੁ ਜੋਰੁ। ਜੀਅ ਜਾਤਿ ਰੰਗਾ ਕੇ ਨਾਵ। ਸਭਨਾ ਲਿਖਿਆ ਵੁੜੀ ਕਲਾਮ। ਏਹੁ ਲੇਖਾ ਲਿਖਿ ਜਾਣੈ ਕੋਇ। ਲੇਖਾ ਲਿਖਿਆ ਕੇਤਾ ਹੋਇ। ਕੇਤਾ ਤਾਣੁ ਸੁਆਲਿਹੁ ਰੂਪੁ। ਕੇਤੀ ਦਾਤਿ ਜਾਣੈ ਕੋਣੁ ਕੂਤੁ। ਕੀਤਾ ਪਸਾਉ ਏਕੋ ਕਵਾਉ। ਤਿਸਤੇ ਹੋਏ ਲਖ ਦਰੀਆਉ। ਕੁਦਰਤਿ ਕਵਣ ਕਹਾ ਵੀਚਾਰੁ। ਵਾਰਿਆ ਨ ਜਾਵਾ ਏਕ ਵਾਰ। ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ॥ ੧੬॥

ਅਸੰਖ ਜਪ ਅਸੰਖ ਭਾਉ। ਅਸੰਖ ਪੂਜਾ ਅਸੰਖ ਤਪ ਤਾਉ।

ਅਸੰਖ ਗਰੰਥ ਮੁਖਿ ਵੇਦ ਪਾਠ। ਅਸੰਖ ਜੋਗ ਮਨਿ ਰਹਹਿ ਉਦਾਸ। ਅਸੰਖ ਭਗਤ ਗੁਣ ਗਿਆਨ ਵੀਚਾਰ। ਅਸੰਖ ਸਤੀ ਅਸੰਖ ਦਾਤਾਰ। ਅਸੰਖ ਸੂਰ ਮੁਹ ਭਖ ਸਾਰ। ਅਸੰਖ ਮੋਨਿ ਲਿਵ ਲਾਇ ਤਾਰ। ਕੁਦਰਤਿ ਕਵਣ ਕਹਾ ਵੀਚਾਰੁ। ਵਾਰਿਆ ਨ ਜਾਵਾ ਏਕ ਵਾਰ। ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰ-ਕਾਰ॥ ੧੭॥

ਅਸੰਖ ਮੂਰਖ ਅੰਧ ਘੋਰ। ਅਸੰਖ ਚੋਰ ਹਰਾਮ ਖੋਰ। ਅਸੰਖ ਅਮਰ ਕਰਿ ਜਾਹਿ ਜੋਰ। ਅਸੰਖ ਗਲ ਵਢ ਹਤਿਆ ਕਮਾਹਿ। ਅਸੰਖ

ਪਾਪੀ ਪਾਪੁ ਕਰਿ ਜਾਹਿ। ਅਸੰਖ
ਕੂੜਿਆਰ ਕੂੜੇ ਫਿਰਾਹਿ। ਅਸੰਖ
ਮਲੇਛ ਮਲੁ ਭਖਿ ਖਾਹਿ। ਅਸੰਖ
ਨਿੰਦਕ ਸਿਰਿ ਕਰਹਿ ਭਾਰੁ। ਨਾਨਕ
ਨੀਚੁ ਕਹੈ ਵੀਚਾਰੁ। ਵਾਰਿਆ ਨ
ਜਾਵਾ ਏਕ ਵਾਰ। ਜੋ ਤੁਧੁ ਭਾਵੈ
ਸਾਈ ਭਲੀ ਕਾਰ। ਤੂ ਸਦਾ ਸਲਾ-
ਮਤਿ ਨਿਰੰਕਾਰ ॥ ੧੯ ॥

ਅਸੰਖ ਨਾਵ ਅਸੰਖ ਥਾਵ।
ਅਗੰਮ ਅਗੰਮ ਅਸੰਖ ਲੋਅ। ਅਸੰਖ
ਕਹਹਿ ਸਿਰਿ ਭਾਰੁ ਹੋਇ। ਅਖਰੀ
ਨਾਮੁ ਅਖਰੀ ਸਾਲਾਹ। ਅਖਰੀ
ਗਿਆਨੁ ਗੀਤ ਗੁਣ ਗਾਹ। ਅਖਰੀ
ਲਿਖਣੁ ਬੋਲਣੁ ਬਾਣਿ। ਅਖਰਾ
ਸਿਰਿ ਸੰਜੋਗੁ ਵਖਾਣਿ। ਜਿਨਿ ਏਹਿ

ਲਿਖੇ ਤਿਸੁ ਸਿਰਿ ਨਾਹਿ। ਜਿਵ ਫੁਰਮਾਏ ਤਿਵ ਤਿਵ ਪਾਹਿ। ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ। ਕੁਦਰਤਿ ਕਵਣ ਕਹਾ ਵੀਚਾਰੁ। ਵਾਰਿਆ ਨ ਜਾਵਾ ਏਕ ਵਾਰ। ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

ਭਰੀਐ ਹਥੁ ਪੈਰੁ ਤਨੁ ਦੇਹ। ਪਾਣੀ ਧੋਤੈ ਉਤਰਸੁ ਖੇਹ। ਮੂਤ ਪਲੀਤੀ ਕਪੜੁ ਹੋਇ। ਦੇ ਸਾਬੂਣੁ ਲਈਐ ਓਹੁ ਧੋਇ। ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ। ਪੁੰਨੀ ਪਾਪੀ ਆਖਣੁ ਨਾਹਿ। ਕਰਿ ਕਰਿ ਕਰਣਾ ਲਿਖਿ ਲੈ ਜਾਹੁ।

ਆਪੇਬੀਜਿ ਆਪੇ ਹੀ ਖਾਹੁ। ਨਾਨਕ
ਹੁਕਮੀ ਆਵਹੁ ਜਾਹੁ ॥੨੦॥

ਤੀਰਥੁ ਤਪੁ ਦਇਆ ਦਤੁ ਦਾਨੁ।
ਜੇਕੋ ਪਾਵੈ ਤਿਲਕਾ ਮਾਨੁ। ਸੁਣਿਆ
ਮੰਨਿਆ ਮਨਿ ਕੀਤਾ ਭਾਉ।
ਅੰਤਰ ਗਤਿ ਤੀਰਥਿ ਮਲਿ ਨਾਉ।
ਸਭਿ ਗੁਣ ਤੇਰੇ ਮੈ ਨਾਹੀ ਕੋਇ।
ਵਿਣੁ ਗੁਣ ਕੀਤੇ ਭਗਤਿ ਨ ਹੋਇ।
ਸੁਅਸਤਿ ਆਥਿ ਬਾਣੀ ਬਰਮਾਉ।
ਸਤਿ ਸੁਹਾਣੁ ਸਦਾ ਮਨਿ ਚਾਉ।
ਕਵਣੁ ਸੁਵੇਲਾ ਵਖਤੁ ਕਵਣੁ ਕਵਣ
ਥਿਤਿ ਕਵਣੁ ਵਾਰੁ। ਕਵਣਿਸਿਰਤੀ
ਮਾਹੁ ਕਵਣੁ ਜਿਤੁ ਹੋਆ ਆਕਾਰੁ।
ਵੇਲ ਨ ਪਾਈਆ ਪੰਡਤੀ ਜਿ ਹੋਵੈ
ਲੇਖੁ ਪੁਰਾਣੁ। ਵਖਤੁ ਨ ਪਾਇਓ

ਕਾਦੀਆ ਜਿ ਲਿਖਨਿ ਲੇਖੁ ਕੁਰਾਣੁ
। ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ
ਮਾਹੁ ਨਾ ਕੋਈ। ਜਾਕਰਤਾ ਸਿਰਠੀ
ਕਉ ਸਾਜੇ ਆਪੇ ਜਾਣੈ ਸੋਈ। ਕਿਵ
ਕਰਿ ਆਖਾ ਕਿਵ ਸਾਲਾਹੀ ਕਿਉ
ਵਰਨੀ ਕਿਵ ਜਾਣਾ । ਨਾਨਕ
ਆਖਣਿ ਸਭੁਕੋਆਖੈ ਇਕ ਦੂ ਇਕੁ
ਸਿਆਣਾ। ਵਡਾ ਸਾਹਿਬੁ ਵਡੀ
ਨਾਈ ਕੀਤਾ ਜਾਕਾ ਹੋਵੈ। ਨਾਨਕ
ਜੇ ਕੋ ਆਪੌ ਜਾਣੈ ਅਗੈ ਗਇਆ ਨ
ਸੋਹੈ ॥ ੨੧ ॥

ਪਾਤਾਲਾ ਪਾਤਾਲ ਲਖ ਆਗਾਸਾ
ਆਗਾਸ। ਓੜਕ ਓੜਕ ਭਾਲਿ
ਥਕੇ ਵੇਦ ਕਹਨਿ ਇਕ ਵਾਤ
ਸਹਸ ਅਠਾਰਹ ਕਹਨਿ ਕਤੇਬਾ

ਅਸੁਲੂ ਇਕੁ ਧਾਤੁ । ਲੇਖਾ ਹੋਇ ਤ
ਲਿਖੀਐ ਲੇਖੈ ਹੋਇ ਵਿਣਾਸੁ ।
ਨਾਨਕ ਵਡਾ ਆਖੀਐ ਆਪੇ ਜਾਣੈ
ਆਪੁ ॥ ੨੨ ॥

ਸਾਲਾਹੀ ਸਾਲਾਹਿ ਏਤੀ ਸੁਰਤਿ
ਨ ਪਾਈਆ । ਨਦੀਆ ਅਤੈ ਵਾਹ
ਪਵਹਿ ਸਮੁੰਦਿ ਨ ਜਾਣੀਅਹਿ ।
ਸਮੁੰਦ ਸਾਹ ਸੁਲਤਾਨਗਿਰਹਾਸੇਤੀ
ਮਾਲੁ ਧਨੁ । ਕੀੜੀ ਤੁਲਿ ਨ ਹੋਵਨੀ
ਜੇ ਤਿਸੁ ਮਨਹੁ ਨ ਵੀਸਰਹਿ
॥ ੨੩ ॥

ਅੰਤੁ ਨ ਸਿਫਤੀ ਕਹਣਿ ਨ
ਅੰਤੁ । ਅੰਤੁ ਨ ਕਰਣੈ ਦੇਣਿ ਨ
ਅੰਤੁ । ਅੰਤੁ ਨ ਵੇਖਣਿ ਸੁਣਣਿ ਨ
ਅੰਤੁ । ਅੰਤੁ ਨ ਜਾਪੈ ਕਿਆ ਮਨਿ

ਮੰਤੁ। ਅੰਤੁ ਨ ਜਾਪੈ ਕੀਤਾਆਕਾਰੁ। ਅੰਤੁ ਨ ਜਾਪੈ ਪਾਰਾਵਾਰੁ । ਅੰਤ ਕਾਰਣਿ ਕੇਤੇ ਬਿਲਲਾਹਿ । ਤਾਕੇ ਅੰਤ ਨ ਪਾਏ ਜਾਹਿ। ਏਹੁ ਅੰਤੁ ਨ ਜਾਣੈ ਕੋਇ। ਬਹੁਤਾ ਕਹੀਐ ਬਹੁਤਾ ਹੋਇ। ਵਡਾ ਸਾਹਿਬੁ ਊਚਾ ਥਾਉ। ਊਚੇ ਉਪਰਿ ਊਚਾ ਨਾਉ। ਏਵਡੁ ਊਚਾ ਹੋਵੈ ਕੋਇ। ਤਿਸੁ ਊਚੇ ਕਉ ਜਾਣੈ ਸੋਇ। ਜੇਵਡੁ ਆਪਿ ਜਾਣੈ ਆਪਿ ਆਪਿ । ਨਾਨਕ ਨਦਰੀ ਕਰਮੀ ਦਾਤਿ ॥ ੨੪ ॥

ਬਹੁਤਾ ਕਰਮੁ ਲਿਖਿਆ ਨਾ ਜਾਇ। ਵਡਾ ਦਾਤਾ ਤਿਲੁ ਨ ਤਮਾਇ। ਕੇਤੇ ਮੰਗਹਿ ਜੋਧਅਪਾਰ। ਕੇਤਿਆ ਗਣਤ ਨਹੀ ਵੀਚਾਰੁ।

ਕੇਤੇ ਖਪਿ ਤੁਟਹਿ ਵੇਕਾਰ। ਕੇਤੇ ਲੈ ਲੈ ਮੁਕਰੁ ਪਾਹਿ। ਕੇਤੇ ਮੂਰਖ ਖਾਹੀ ਖਾਹਿ। ਕੇਤਿਆ ਦੂਖ ਭੂਖ ਸਦ ਮਾਰ। ਏਹਿਭਿ ਦਾਤਿਤੇਰੀ ਦਾਤਾਰ। ਬੰਦਿ ਖਲਾਸੀ ਭਾਣੈ ਹੋਇ। ਹੋਰੁ ਆਖਿ ਨ ਸਕੈ ਕੋਇ। ਜੇਕੋ ਖਾਇਕੁ ਆਖਣਿ ਪਾਇ। ਓਹੁ ਜਾਣੈ ਜੇਤੀ-ਆ ਮੁਹਿ ਖਾਇ। ਆਪੇ ਜਾਣੈ ਆਪੇ ਦੇਇ। ਆਖਹਿ ਸਿਭਿ ਕੇਈ ਕੇਇ। ਜਿਸਨੋ ਬਖਸੇ ਸਿਫਤਿ ਸਾਲਾਹ। ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥

ਅਮੁਲ ਗੁਣ ਅਮੁਲ ਵਾਪਾਰ। ਅਮੁਲ ਵਾਪਾਰੀਏ ਅਮੁਲ ਭੰਡਾਰ। ਅਮੁਲ ਆਵਹਿ ਅਮੁਲ ਲੈ

ਜਾਹਿ। ਅਮੁਲ ਭਾਇ ਅਮੁਲਾ
ਸਮਾਹਿ। ਅਮੁਲੁ ਧਰਮੁ ਅਮੁਲੁ
ਦੀਬਾਣੁ। ਅਮੁਲੁ ਤੁਲੁ ਅਮੁਲੁ
ਪਰਵਾਣੁ । ਅਮੁਲੁ ਬਖਸੀਸ
ਅਮੁਲੁ ਨੀਸਾਣੁ। ਅਮੁਲੁ ਕਰਮੁ
ਅਮੁਲੁ ਫੁਰਮਾਣੁ। ਅਮੁਲੋ ਅਮੁਲੁ
ਆਖਿਆ ਨ ਜਾਇ। ਆਖਿ ਆਖਿ
ਰਹੇ ਲਿਵਲਾਇ। ਆਖਹਿ ਵੇਦ
ਪਾਠ ਪੁਰਾਣ। ਆਖਹਿ ਪੜੇ
ਕਰਹਿ ਵਖਿਆਣ। ਆਖਹਿ ਬਰਮੇ
ਆਖਹਿ ਇੰਦ। ਆਖਹਿ ਗੋਪੀ ਤੈ
ਗੋਵਿੰਦ। ਆਖਹਿ ਈਸਰ ਆਖਹਿ
ਸਿਧ। ਆਖਹਿ ਕੇਤੇ ਕੀਤੇ ਬੁਧ।
ਆਖਹਿ ਦਾਨਵ ਆਖਹਿ ਦੇਵ।
ਆਖਹਿ ਸੁਰਿ ਨਰ ਮੁਨਿ ਜਨ

ਸੇਵ । ਕੇਤੇ ਆਖਹਿ ਆਖਣਿ
ਪਾਹਿ । ਕੇਤੇ ਕਹਿ ਕਹਿ ਉਠਿ
ਉਠਿ ਜਾਹਿ। ਏਤੇ ਕੀਤੇ ਹੋਰਿ
ਕਰੇਹਿ। ਤਾ ਆਖਿ ਨ ਸਕਹਿ
ਕੇਈ ਕੇਇ । ਜੇਵਡੁ ਭਾਵੈ
ਤੇਵਡੁ ਹੋਇ। ਨਾਨਕ ਜਾਣੈ ਸਾਚਾ
ਸੋਇ। ਜੇਕੋ ਆਖੈ ਬੋਲੁ ਵਿਗਾੜੁ
ਤਾ ਲਿਖੀਐ ਸਿਰਿ ਗਾਵਾਰਾ
ਗਾਵਾਰੁ ॥ ੨੬ ॥ ਸੋ ਦਰੁ ਕੇਹਾ ਸੋ
ਘਰੁ ਕੇਹਾ ਜਿਤੁ ਬਹਿ ਸਰਬ
ਸਮਾਲੇ । ਵਾਜੇ ਨਾਦ ਅਨੇਕ
ਅਸੰਖਾ ਕੇਤੇ ਵਾਵਣ ਹਾਰੇ। ਕੇਤੇ
ਰਾਗ ਪਰੀ ਸਿਉ ਕਹੀਅਨਿ ਕੇਤੇ
ਗਾਵਣਹਾਰੇ । ਗਾਵਹਿ ਤੁਹਨੋ
ਪਉਣੁ ਪਾਣੀ ਬੈਸੰਤਰੁ ਗਾਵੈ

ਰਾਜਾ ਧਰਮੁ ਦੁਆਰੇ । ਗਾਵਹਿ
ਚਿਤੁ ਗੁਪਤੁ ਲਿਖਿ ਜਾਣਹਿਲਿਖਿ
ਲਿਖਿ ਧਰਮੁ ਵੀਚਾਰੇ। ਗਾਵਹਿ
ਈਸਰੁ ਬਰਮਾ ਦੇਵੀ ਸੋਹਨਿ ਸਦਾ
ਸਵਾਰੇ। ਗਾਵਹਿ ਇੰਦ ਇਦਾਸਣਿ
ਬੈਠੇ ਦੇਵਤਿਆ ਦਰਿ ਨਾਲੇ ।
ਗਾਵਹਿ ਸਿਧ ਸਮਾਧੀ ਅੰਦਰਿ
ਗਾਵਨਿ ਸਾਧ ਵਿਚਾਰੇ। ਗਾਵਨਿ
ਜਤੀ ਸਤੀ ਸੰਤੋਖੀ ਗਾਵਹਿ ਵੀਰ
ਕਰਾਰੇ। ਗਾਵਨਿ ਪੰਡਿਤ ਪੜਨਿ
ਰਖੀਸਰ ਜੁਗੁ ਜੁਗੁ ਵੇਦਾ ਨਾਲੇ।
ਗਾਵਹਿ ਮੋਹਣੀਆ ਮਨੁ ਮੋਹਨਿ
ਸੁਰਗਾ ਮਛੁ ਪਇਆਲੇ। ਗਾਵਨਿ
ਰਤਨ ਉਪਾਏ ਤੇਰੇ ਅਠਸਠਿ
ਤੀਰਥ ਨਾਲੇ। ਗਾਵਹਿ ਜੋਧ ਮਹਾ

ਬਲ ਸੂਰਾ ਗਾਵਹਿ ਖਾਣੀ ਚਾਰੇ।
ਗਾਵਹਿ ਖੰਡ ਮੰਡਲ ਵਰਭੰਡਾ
ਕਰਿ ਕਰਿ ਰਖੇ ਧਾਰੇ। ਸੇਈ ਤੁਧਨੋ
ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ
ਭਗਤ ਰਸਾਲੇ। ਹੋਰਿ ਕੇਤੇ ਗਾਵਨਿ
ਸੇ ਮੈ ਚਿਤਿ ਨ ਆਵਨਿ ਨਾਨਕੁ
ਕਿਆ ਵੀਚਾਰੇ। ਸੋਈ ਸੋਈ ਸਦਾ
ਸਚੁ ਸਾਹਿਬੁ ਸਾਚਾ ਸਾਚੀ ਨਾਈ।
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ
ਜਿਨਿ ਰਚਾਈ। ਰੰਗੀ ਰੰਗੀ
ਭਾਤੀ ਕਰਿ ਕਰਿ ਜਿਨਸੀ ਮਾਇਆ
ਜਿਨਿ ਉਪਾਈ। ਕਰਿ ਕਰਿ ਵੇਖੈ
ਕੀਤਾ ਆਪਣਾ ਜਿਵ ਤਿਸਦੀ
ਵਡਿਆਈ। ਜੋ ਤਿਸੁ ਭਾਵੈ ਸੋਈ
ਕਰਸੀ ਹੁਕਮੁ ਨ ਕਰਣਾ ਜਾਈ।

ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ
ਨਾਨਕ ਰਹਣੁ ਰਜਾਈ ॥ ੨੭॥
ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ ।
ਖਿੰਥਾ ਕਾਲੁ ਕੁਆਰੀ ਕਾਇਆ
ਜੁਗਤਿ ਡੰਡਾ ਪਰਤੀਤਿ । ਆਈ
ਪੰਥੀ ਸਗਲ ਜਮਾਤੀ ਮਨਿ ਜੀਤੈ
ਜਗੁ ਜੀਤੁ। ਆਦੇਸੁ ਤਿਸੈ ਆਦੇਸੁ।
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥ ੨੮॥
ਭੁਗਤਿ ਗਿਆਨੁ ਦਇਆ
ਭੰਡਾਰਣਿ ਘਟਿ ਘਟਿ ਵਾਜਹਿ
ਨਾਦ । ਆਪਿ ਨਾਥੁ ਨਾਥੀ ਸਭ
ਜਾਕੀ ਰਿਧਿ ਸਿਧਿ ਅਵਰਾ ਸਾਦ।
ਸੰਜੋਗੁ ਵਿਜੋਗੁ ਦੁਇ ਕਾਰ

ਚਲਾਵਹਿ ਲੇਖੇ ਆਵਹਿ ਭਾਗ।
ਆਦੇਸੁ ਤਿਸੈ ਆਦੇਸੁ । ਆਦਿ
ਅਨੀਲੁ ਅਨਾਦਿ ਅਨਾਹਤਿ ਜੁਗੁ
ਜੁਗੁ ਏਕੋ ਵੇਸੁ ॥੨੯॥

ਏਕਾ ਮਾਈ ਜੁਗਤਿ ਵਿਆਈ
ਤਿਨਿ ਚੇਲੇ ਪਰਵਾਣੁ । ਇਕੁ
ਸੰਸਾਰੀ ਇਕੁ ਭੰਡਾਰੀ ਇਕੁ ਲਾਏ
ਦੀ ਬਾਣੁ। ਜਿਵ ਤਿਸੁ ਭਾਵੈ ਤਿਵੈ
ਚਲਾਵੈ ਜਿਵ ਹੋਵੈ ਫੁਰਮਾਣੁ। ਓਹੁ
ਵੇਖੈ ਓਨਾ ਨਦਰਿ ਨ ਆਵੈ ਬਹੁਤਾ
ਏਹੁ ਵਿਡਾਣੁ । ਆਦੇਸੁ ਤਿਸੈ
ਆਦੇਸੁ। ਆਦਿ ਅਨੀਲੁ ਅਨਾਦਿ
ਅਨਾਹਤਿ ਜੁਗੁ ਜੁਗੁ ਏਕੋ ਵੇਸੁ
॥ ੩੦ ॥

ਆਸਣੁ ਲੋਇ ਲੋਇ ਭੰਡਾਰ।

ਜੋ ਕਿਛੁ ਪਾਇਆ ਸੁ ਏਕਾਵਾਰ।
ਕਰਿ ਕਰਿ ਵੇਖੈ ਸਿਰਜਣ ਹਾਰੁ।
ਨਾਨਕ ਸਚੇ ਕੀ ਸਾਚੀ ਕਾਰ।
ਆਦੇਸੁ ਤਿਸੈ ਆਦੇਸੁ। ਆਦਿ
ਅਨੀਲੁ ਅਨਾਦਿ ਅਨਾਹਤਿ ਜੁਗੁ
ਜੁਗੁ ਏਕੋ ਵੇਸੁ॥ ੩੧॥

ਇਕਦੂ ਜੀਭੌ ਲਖ ਹੋਹਿ ਲਖ
ਹੋਵਹਿ ਲਖਵੀਸ। ਲਖੁ ਲਖੁ ਗੇੜਾ
ਆਖੀਅਹਿ ਏਕੁ ਨਾਮੁ ਜਗਦੀਸ।
ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ ਇਕੀਸ। ਸੁਣਿ ਗਲਾ
ਆਕਾਸ ਕੀ ਕੀਟਾ ਆਈ ਰੀਸ।
ਨਾਨਕ ਨਦਰੀ ਪਾਈਐ ਕੂੜੀ
ਕੂੜੈ ਠੀਸ॥ ੩੨॥

ਆਖਣਿ ਜੋਰੁ ਚੁਪੈ ਨਹ ਜੋਰੁ

ਜੋਰੁ ਨ ਮੰਗਣਿ ਦੇਣਿ ਨ ਜੋਰੁ। ਜੋਰੁ ਨ ਜੀਵਣਿ ਮਰਣਿ ਨਹ ਜੋਰੁ। ਜੋਰੁ ਨ ਰਾਜਿ ਮਾਲਿ ਮਨਿ ਸੋਰੁ। ਜੋਰੁ ਨ ਸੁਰਤੀ ਗਿਆਨਿ ਵੀਚਾਰਿ। ਜੋਰੁ ਨ ਜੁਗਤੀ ਛੁਟੈ ਸੰਸਾਰੁ। ਜਿਸੁ ਹਥਿ ਜੋਰੁ ਕਰਿ ਵੇਖੈ ਸੋਇ। ਨਾਨਕ ਉਤਮੁ ਨੀਚੁ ਨ ਕੋਇ ॥ ੩੩ ॥

ਰਾਤੀ ਰੁਤੀ ਥਿਤੀ ਵਾਰ । ਪਵਣ ਪਾਣੀ ਅਗਨੀ ਪਾਤਾਲ। ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ। ਤਿਸੁ ਵਿਚਿ ਜੀਅ ਜੁਗਤਿ ਕੇ ਰੰਗ । ਤਿਨਕੇ ਨਾਮ ਅਨੇਕ ਅਨੰਤ । ਕਰਮੀ ਕਰਮੀ ਹੋਇ ਵੀਚਾਰੁ। ਸਚਾ ਆਪਿ ਸਚਾ

ਦਰਬਾਰੁ । ਤਿਥੈ ਸੋਹਨਿ ਪੰਚ
ਪਰਵਾਣੁ । ਨਦਰੀ ਕਰਮਿ ਪਵੈ
ਨੀਸਾਣੁ । ਕਚ ਪਕਾਈ ਓਥੈ
ਪਾਇ। ਨਾਨਕ ਗਇਆ ਜਾਪੈ
ਜਾਇ ॥ ੩੪ ॥

ਧਰਮ ਖੰਡ ਕਾ ਏਹੋ ਧਰਮੁ
ਗਿਆਨ ਖੰਡ ਕਾ ਆਖਹੁ ਕਰਮੁ।
ਕੇਤੇ ਪਵਣ ਪਾਣੀ ਵੈਸੰਤਰ ਕੇਤੇ
ਕਾਨ੍ਹ ਮਹੇਸ। ਕੇਤੇ ਬਰਮੇ ਘਾੜਤਿ
ਘੜੀਅਹਿ ਰੂਪ ਰੰਗ ਕੇ ਵੇਸ।
ਕੇਤੀਆ ਕਰਮ ਭੂਮੀ ਮੇਰ ਕੇਤੇ
ਕੇਤੇ ਧੂ ਉਪਦੇਸ । ਕੇਤੇ ਇੰਦ
ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ
ਦੇਵੀ ਵੇਸ। ਕੇਤੇ ਦੇਵ ਦਾਨਵ

ਮੁਨਿ ਕੇਤੇ ਕੇਤੇ ਰਤਨ ਸਮੁੰਦ। ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ । ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ । ਤਿਥੈ ਨਾਦ ਬਿਨੋਦ ਕੋਡ ਅਨੰਦੁ। ਸਰਮ ਖੰਡ ਕੀ ਬਾਣੀ ਰੂਪੁ । ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ । ਤਾਕੀਆ ਗਲਾ ਕਥੀਆ ਨਾ ਜਾਹਿ। ਜੇਕੋ ਕਹੈ ਪਿਛੈ ਪਛੁਤਾਇ । ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ। ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥

ਕਰਮ ਖੰਡ ਕੀ ਬਾਣੀ ਜੋਰੁ। ਤਿਥੈ ਹੋਰੁ ਨ ਕੋਈ ਹੋਰੁ। ਤਿਥੈ ਜੋਧ ਮਹਾ ਬਲ ਸੂਰ। ਤਿਨ ਮਹਿ ਰਾਮੁ ਰਹਿਆ ਭਰਪੂਰ। ਤਿਥੈ ਸੀਤੋਸੀਤਾ ਮਹਿਮਾਮਾਹਿ। ਤਾਕੇ ਰੂਪ ਨ ਕਥਨੇ ਜਾਹਿ। ਨਾ ਓਹਿ ਮਰਹਿ ਨ ਠਾਗੇ ਜਾਹਿ। ਜਿਨਕੈ ਰਾਮੁ ਵਸੈ ਮਨ ਮਾਹਿ। ਤਿਥੈ ਭਗਤ ਵਸਹਿ ਕੇ ਲੋਅ। ਕਰਹਿ ਅਨੰਦੁ ਸਚਾ ਮਨਿ ਸੋਇ। ਸਚ ਖੰਡਿ ਵਸੈ ਨਿਰੰਕਾਰੁ। ਕਰਿ ਕਰਿ ਵੇਖੈ ਨਦਰਿ ਨਿਹਾਲ। ਤਿਥੈ ਖੰਡ ਮੰਡਲ ਵਰਭੰਡ। ਜੇ ਕੋ ਕਥੈ ਤ ਅੰਤ ਨ ਅੰਤ। ਤਿਥੈ ਲੋਅ ਲੋਅ ਆਕਾਰ। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ। ਵੇਖੈ ਵਿਗਸੈ

